# ਫੁਲਵਾੜੀ

ਦਸੰਬਰ ੧੯੯੧

੧/੫੦



ਬਿਰਹੋਂ ਬਿਦਰਦ ਆਰਾਮ ਨਾ ਦੇਂਦਾ, ਵਾਂਗ ਚਿਖਾ ਨਿੱਤ ਜਾਲੇ।
ਆਤਿਸ਼ ਆਪ ਆਪੇ ਭਠਿਆਰਾ, ਆਪ ਜਲੇ ਨਿਤ ਜਾਲੇ ॥—ਹਾਸ਼ਮ ਸੱਸੀ

ਮਾਸਕ **ਵਰਿਆਮ** ਦਸੰਬਰ ੧੯੮੧

ਜਿਲਦ ਨੰ: ੭ ਅੰਕ ਨੰ: ੨

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਸੰਪਾਦਕ : ਜਗਦੀਸ਼ ਸਿੰਘ



ਮੁਖ ਪੰਨੇ ਦਾ ਚਿਤ੍ਰ : ਸੁਖਵੰਤ

ਮੁਲ ਪ੍ਰਤੀ ਕਾਪੀ : ੧-੫੦ ਰੁਪਿਆ

ਸਾਲਾਨਾ ਚੰਦਾ ਦੇਸ : ੧੫ ਰੁਪਏ

" " ਵਿਦੇਸ਼ : ੬੦ ਰੁਪਏ (ਸਮੁੰਦਰੀ ਡਾਕ ਰਾਹੀਂ)

" " ਵਿਦੇਸ਼ : ੧੫੭ ਰੁਪਏ (ਹਵਾਈ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

## ਵਿਛੜੇ ਜੀਵਨ ਮੈਂਬਰਾਂ ਸਬੰਧੀ

ਜਦੋਂ ਕੋਈ ਵਰਿਆਮ ਦਾ ਜੀਵਨ ਮੈਂਬਰ ਸਦੀਵੀ ਵਿਛੋੜਾ ਦੇ ਜਾਂਦਾ ਹੈ ਤਾਂ ਸਾਨੂੰ ਬਹੁਤ ਦੁਖ ਹੁੰਦਾ ਹੈ। ਇਸ ਸਮੇਂ ਵਿਛੜੇ ਮੈਂਬਰ ਦੇ ਪਰਿਵਾਰ ਨਾਲ ਸਾਨੂੰ ਡੂੰਘੀ ਹਮਦਰਦੀ ਹੁੰਦੀ ਹੈ।

ਇਸ ਸਬੰਧੀ ਅਸੀਂ ਬੇਨਤੀ ਕਰਨਾ ਚਾਹੁੰਦੇ ਹਾਂ ਕਿ ਪਿਛਲੇ ਪਰਿਵਾਰ ਦੇ ਮੈਂਬਰ ਨੂੰ ਚਾਹੀਦਾ ਹੈ ਕਿ ਉਹ ਵਰਿਆਮ ਦੀ ਜੀਵਨ ਮੈਂਬਰੀ ਕਿਸੇ ਵੀ ਇਕ ਜਾਂ ਇਕ ਤੋਂ ਜ਼ਿਆਦਾ ਵਿਅਕਤੀਆਂ ਨਾਮ ਨਵੇਂ ਸਿਰੇ ਤੋਂ ਪ੍ਰਾਪਤ ਕਰਨ ਜਾਂ ਸਾਲਾਨਾ ਚੰਦਾ ਭੇਜਣ। ਜੀਵਨ ਮੈਂਬਰ ਦੇ ਅਕਾਲ ਚਲਾਣੇ ਨਾਲ ਹੀ ਉਸ ਦੀ ਮੈਂਬਰੀ ਦੀ ਮਿਆਦ ਵੀ ਸਮਾਪਤ ਹੋ ਜਾਂਦੀ ਹੈ। ਨਵਾਂ ਮੈਂਬਰ ਨਵੇਂ ਚੰਦੇ ਨਾਲ ਬਣ ਸਕਦਾ ਹੈ।

—ਮੈਨੇਜਰ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ

Office Address
Monthly WARIAM
(Punjabi)
Ladowali Road
Jullundur-144001
Phone : 72504 PP

# ਸੰਤ ਇੰਦਰ ਸਿੰਘ ਚਕ੍ਰਵਰਤੀ ਐਵਾਰਡ

ਪੰਜਾਬੀ ਸਾਹਿਤ ਸਭਾ ਤੱਪਾ ਨੇ ਪ੍ਰਸਿਧ ਲੇਖਕ ਸੰਤ ਇੰਦਰ ਸਿੰਘ ਚਕ੍ਰਵਰਤੀ ਦੇ ਨਾਮ ਤੇ ਇਕ ਐਵਾਰਡ ਸਥਾਪਤ ਕੀਤਾ ਹੈ ਅਤੇ ਪਹਿਲਾ ਐਵਾਰਡ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਸ: ਬਰਜਿੰਦਰ ਸਿੰਘ ਨੂੰ ਪ੍ਰਦਾਨ ਕੀਤਾ ਹੈ। ਸੰਤ ਇੰਦਰ ਸਿੰਘ ਚਕ੍ਰਵਰਤੀ ਦਾ ਨਾਮ ਨਾਮਧਾਰੀ ਲੇਖਕ ਦੇ ਤੌਰ ਤੇ ਤਾਂ ਬਹੁਤ ਪ੍ਰਸਿਧ ਹੈ ਹੀ ਪਰ ਪੰਜਾਬੀ ਭਾਸ਼ਾ ਵਾਸਤੇ ਉਹਨਾਂ ਦੀ ਸਮੁਚੀ ਸੇਵਾ ਵੀ ਵਡਮੁਲੀ ਹੈ। ਆਪਣੇ ਸਮੇਂ ਦੇ ਸਿਰਕਢ ਪੰਜਾਬੀ ਪਰਚਿਆਂ ਦੇ ਉਹ ਸੰਪਾਦਕ ਰਹੇ। ਸਾਹਿਤ ਦੇ ਸਾਰੇ ਰੂਪਾਂ ਜਿਵੇਂ ਕਵਿਤਾ, ਕਹਾਣੀ, ਨਾਟਕ, ਨਾਵਲ, ਨਿਬੰਧ ਆਦਿ ਤੋਂ ਇਲਾਵਾ ਉਹਨਾਂ ਸਿਖ ਪੰਥ ਅਤੇ ਨਾਮਧਾਰੀ ਸਮਾਜ ਸਬੰਧੀ ਇਤਿਹਾਸ ਅਤੇ ਖੋਜ ਦੀਆਂ ਅਨੇਕਾਂ ਪੁਸਤਕਾਂ ਰਚੀਆਂ। ਭਾਸ਼ਾ ਵਿਭਾਗ ਦੀ ਨੌਕਰੀ ਸਮੇਂ ਹਿੰਦੀ-ਪੰਜਾਬੀ ਕੋਸ਼, ਪੁਆਧੀ ਕੋਸ਼ ਤਿਆਰ ਕਰ ਕੇ ਕੋਸ਼ਕਾਰੀ ਵਿਚ ਉਘਾ ਯੋਗਦਾਨ ਪਾਇਆ। ਵਿਭਾਗ ਵਲੋਂ ਹੀ ਉਹਨਾ ਪੰਜਾਬੀ ਲੋਕ ਗੀਤਾਂ ਨੂੰ ਇਕਤਰ ਕੀਤਾ। ਉਹਨਾਂ ਪੰਜਾਬੀ ਦੀ ਜਥੇਬੰਦਕ ਲਹਿਰ ਸਾਹਿਤ ਸਭਾਵਾਂ ਅਤੇ ਲੇਖਕ ਸਭਾਵਾਂ ਵਿਚ ਉਘਾ ਹਿਸਾ ਪਾਇਆ ਅਤੇ ਸਨਮਾਨ ਪ੍ਰਾਪਤ ਕੀਤੇ। ਉਹਨਾਂ ਦੀ ਯਾਦ ਵਿਚ ਪੰਜਾਬੀ ਸਾਹਿਤ ਸਭਾ ਤੱਪਾ ਨੇ ਐਵਾਰਡ ਸਥਾਪਤ ਕਰਕੇ ਬਹੁਤ ਚੰਗਾ ਕੰਮ ਕੀਤਾ ਹੈ।

ਸ: ਬਰਜਿੰਦਰ ਸਿੰਘ ਇਕ ਮਾਨਯੋਗ ਸੰਪਾਦਕ ਅਤੇ ਲੇਖਕ ਹਨ। ਇਸ ਵੇਲੇ ਭਾਵੇਂ ਉਹ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਹੋਣ ਕਰਕੇ ਇਕ ਖਾਸ ਮਹੱਤਤਾ ਵਾਲੀ ਥਾਂ ਤੇ ਹਨ ਪਰ ਉਹਨਾਂ ਦਾ ਜੱਸ ਉਦੋਂ ਹੀ ਫੈਲ ਗਿਆ ਸੀ ਜਦੋਂ ਉਹ 'ਅਜੀਤ' ਦੇ ਸੰਪਾਦਕ ਹੁੰਦੇ ਸਨ ਅਤੇ ਬਾਅਦ ਵਿਚ ਜਲੰਧਰ ਤੋਂ 'ਦ੍ਰਿਸ਼ਟੀ' ਵਰਗਾ ਮਿਆਰੀ ਪਰਚਾ ਕਢਦੇ ਹੁੰਦੇ ਸਨ। ਸਾਨੂੰ ਪਤਾ ਹੈ ਕਿ 'ਦ੍ਰਿਸ਼ਟੀ' ਨੂੰ ਚਲਾਉਣ ਵਾਸਤੇ ਉਹਨਾਂ ਬਹੁਤ ਘਾਲਣਾ ਘਾਲੀ ਸੀ। ਉਹ ਸਾਡੇ ਸੁਹਿਰਦ ਮਿਤਰ ਵੀ ਹਨ ਅਤੇ ਪੰਜਾਬੀ ਦੇ ਵਫਾਦਾਰ ਸੇਵਕ ਵੀ। ਉਹਨਾਂ ਨੂੰ ਪਹਿਲਾ ਚਕ੍ਰਵਰਤੀ ਐਵਾਰਡ ਮਿਲਣ ਤੇ ਸਾਨੂੰ ਬਹੁਤ ਪਰਸੰਨਤਾ ਹੋਈ ਹੈ।

ਅਸੀਂ ਸਾਹਿਤ ਸਭਾ ਤੱਪਾ ਅਤੇ ਸ: ਬਰਜਿੰਦਰ ਸਿੰਘ ਨੂੰ ਇਸ ਵਾਸਤੇ ਵਧਾਈ ਪੇਸ਼ ਕਰਦੇ ਹਾਂ। — ਜਗਦੀਸ਼ ਸਿੰਘ

---



---



# ਮਾਲਿਨੀ ਨਦੀ

—ਜਸਵੰਤ ਸਿੰਘ ਵਿਰਦੀ.

ਮਾਲਿਨੀ ਨਦੀ ਦੇ ਤਟ ਉਪਰ ਹੈ ਕਣਵ ਰਿਸ਼ੀ ਦਾ ਦਾ ਆਸ਼ਰਮ। ਮਾਲਿਨੀ ਦੇ ਵਗਦੇ ਪਾਣੀਆਂ ਦੀ ਧਾਰ ਕੋਲ ! ਪਰ,

ਸੱਚ ਦਸਾਂ। ਜਦੋਂ ਤਕ ਮੈਂ ਕਣਵ ਰਿਸ਼ੀ ਦੇ ਆਸ਼ਰਮ ਨੂੰ ਵੇਖ ਨਾ ਲਿਆ, ਮੈਨੂੰ ਸ਼ਕੁੰਤਲਾ ਅਤੇ ਦੁਸ਼ਿਅੰਤ ਦੀ ਪ੍ਰੇਮ-ਕਹਾਣੀ ਕਲਪਨਾ ਹੀ ਪ੍ਰਤੀਤ ਹੁੰਦੀ ਰਹੀ।

ਹੁਣ ਵੀ ਮੈਂ ਸੋਚਦਾ ਹਾਂ ਕਿ ਕਲਪਨਾ ਦੀ ਰੰਗੀਨੀ ਕਿਥੇ ਖਤਮ ਹੁੰਦੀ ਹੈ. ਅਤੇ ਹਕੀਕਤ ਦੀ ਮਾਰੂ-ਭੋਇ ਕਿਥੋਂ ਸ਼ੁਰੂ ਹੋ ਜਾਂਦੀ ਹੈ ?...ਪਰ ਕਈ ਵਾਰ ਮੈਂ ਇਹ ਵੀ ਸੋਚਦਾਂ ਹਾਂ ਕਿ ਕੀ ਹਕੀਕਤ ਨੂੰ ਮਾਰੂ-ਭੋਇ ਕਿਹਾ ਜਾ ਸਕਦਾ ਹੈ।

ਜਦੋਂ ਮੈਂ ਮਾਲਿਨੀ ਦੀ ਜਲ ਧਾਰਾ ਵਲ ਜਾ ਰਿਹਾ ਸਾਂ ਤਾਂ ਮੇਰੀ ਪਤਨੀ ਮੇਰੇ ਨਾਲ ਸੀ, ਜੰਗਲਾਂ ਵਿਚ ਭਟਕਣ ਦੇ ਭੱਜਪੁਣੇ ਤੋਂ ਮੈਨੂੰ ਰੋਕ ਰਹੀ। ਹਾਲਾਂਕਿ ਪ੍ਰੇਰਣਾ ਉਸ ਦੀ ਸੀ ਕਿ ਉਹ ਮਾਲਿਨੀ ਦੇ ਕਿਨਾਰੇ ਉਪਰ ਕਣਵ ਮੁਨੀ ਦਾ ਆਸ਼ਰਮ ਵੇਖਣਾ ਚਾਹੁੰਦੀ ਹੈ, ਸ਼ਕੁੰਤਲਾ ਨੂੰ ਵੀ।

ਮੇਰੇ ਹੱਥ ਵਿਚ ਨੰਦੂ ਲਾਲ ਦੇਅ ਦਾ ਪੁਰਾਤਨ ਅਤੇ ਮਧਕਾਲੀ ਸਮੇਂ ਦਾ ਭੂਗੋਲਿਕ ਸ਼ਬਦ ਕੋਸ਼ ਸੀ, ਜਿਸ ਵਿਚ ਮੈਂ ਵੇਖ ਰਿਹਾ ਸਾ, 'ਮਾਲਿਨੀ ਨਦੀ ਦੇ ਪਛਮ ਵਲ ਪ੍ਰਾਲੰਬਾ ਦੇਸ਼ ਅਤੇ ਪੂਰਬ ਵਿਚ ਅਪਰਤਾਲਾ। ਇਹ ਨਦੀ ਅਯੁਧਿਆ ਤੋਂ ਉਪਰ ਤਕਰੀਬਨ ਪੰਜਾਹ ਮੀਲਾਂ ਦੇ ਫਾਸਲੇ ਕੋਲ ਘਾਗਰਾ ਅਰਥਾਤ ਸਰਜੂ ਵਿਚ ਡਿਗਦੀ ਹੈ।'

ਪਰ ਮਾਲਿਨੀ ਦਾ ਇਹ ਪਤਾ ਸਹੀ ਨਹੀਂ ਸੀ ਪ੍ਰਤੀਤ ਹੋ ਰਿਹਾ। ਇਸ ਲਈ ਸਾਨੂੰ ਬਰੇਲੀ ਡਿਵੀਜ਼ਨ ਦੇ ਧੁਰ ਉਤਰ ਵਾਲੇ ਸ਼ਹਿਰ ਬਿਜਨੌਰ ਵਿਚ ਜਾਣਾ ਪਿਆ।



ਸ਼ਕੁੰਤਲਾ ਅਤੇ ਮਾਲਿਨੀ ਨਦੀ

ਹਿਮਾਲਾ ਪਰਬਤ ਦੇ ਆਂਚਲ ਕੋਲ ਦੀ ਲੰਘਣ ਵਾਲੀ ਸੜਕ ਬਿਜਨੌਰ ਅਤੇ ਗੜ੍ਹਵਾਲ ਨੂੰ ਅੱਡਰਿਆਂ ਕਰ ਰਹੀ ਸੀ।

ਮਾਲਿਨੀ ਨਦੀ ਗੜ੍ਹਵਾਲ ਦੀ ਪਰਬਤ ਮਾਲਾ ਵਿਚੋਂ ਫੁੱਟ ਕੇ ਇਸ ਜਿਲੇ ਦੇ ਉਤਰ ਦਖਣੀ ਪਾਸੇ ਵਲ ਵਗਦੀ ਹੈ।

'ਕੀ ਤੁਸੀਂ ਮਾਲਨੀ ਨੂੰ ਧਰਤੀ ਤੇ ਪਛਾਣ ਲਵੋਗੇ ?' ਮੇਰੀ ਪਤਨੀ ਨੇ ਪੁਛਿਆ ।

'ਹਾਂ, ਹੁਣ ਓਹਦਾ ਨਾਂ ਸ਼ਾਇਦ ਚੁੱਕਾ ਹੈ ।'

'ਇਹ ਤਾਂ ਕੋਈ ਨਾਂ ਨਾ ਹੋਇਆ ।'

'ਮਾਲਿਨੀ ਸਾਨੂੰ ਹਰ ਰੂਪ ਵਿਚ ਪਿਆਰੀ ਹੈ ।'

'ਅਤੇ ਸ਼ਕੁੰਤਲਾ ਵੀ ।' ਉਹਨੇ ਕਿਹਾ ।

ਪਰ ਉਸ ਵੇਲੇ ਮੈਂ ਸੋਚ ਰਿਹਾ ਸਾਂ ਕਿ ਚੁੱਕਾ ਤਾਂ ਲੋਕ ਕੌਰਾਲੀਆਂ ਜਾਂ ਕਰਨਾਲੀ ਨਦੀ ਦੀ ਇਕ ਉਪਰਲੀ ਧਾਰ ਨੂੰ ਕਹਿੰਦੇ ਨੇ । ਮਾਲਿਨੀ ਨੂੰ ਨਹੀਂ । ਮਾਲਿਨੀ ਤਾਂ ਬਸ ਮਾਲਿਨੀ ਹੀ ਹੈ ।

ਫੇਰ ਅਸੀਂ ਜਿਸ ਨਦੀ ਦੇ ਕਿਨਾਰੇ ਤੇ ਪੁਜੇ, ਉਹ ਹਰਿਦੁਵਾਰ ਤੋਂ ਤੀਹ ਮੀਲ ਦੂਰ ਦਖਣ ਵਲ ਵਗਦੀ ਸੀ, ਸਹਾਰਨਪੁਰ ਦੇ ਧੁਰ ਪੂਰਬ ਵਿਚ । ਇਸ ਨਦੀ ਦਾ ਹੁਣ ਨਾਂ ਵੀ ਬੇਪਛਾਣ ਹੋ ਗਿਆ ਪ੍ਰਤੀਤ ਹੁੰਦਾ ਹੈ, ਅਤੇ ਲੋਕ ਆਪਣੇ ਪੁਰਾਤਨ ਵਿਰਸੇ ਨਾਲੋਂ ਵੀ ਟੁਟ ਗਏ ਲਗਦੇ ਨੇ । ਇਸੇ ਕਰਕੇ ਹੀ ਅਸੀਂ ਜਿਸ ਕਿਸੇ ਨੂੰ ਵੀ ਮਾਲਿਨੀ ਬਾਰੇ ਪੁਛਿਆ, ਉਸਨੇ ਹੈਰਾਨੀ ਨਾਲ ਸਾਨੂੰ ਘੂਰਿਆ । ਕਈਆਂ ਨੇ ਤਾਂ ਮਾਲਿਨੀ ਨੂੰ ਕੋਈ ਔਰਤ ਜਾਂ ਕਿਸੇ ਬਸਤੀ ਦਾ ਨਾਂ ਹੀ ਸਮਝਿਆ । ਕੀ ਮਾਲਿਨੀ ਨੂੰ ਇਸ ਗੱਲ ਦਾ ਅਹਿਸਾਸ ਸੀ । ਕਿ ਉਹਦੇ ਬਾਰੇ ਲੋਕ ਕਦੀ ਏਨੇ ਬੇਪ੍ਰਵਾਹ ਵੀ ਹੋ ਜਾਣਗੇ ? .. ਫੇਰ ਕੁਝ ਲੋਕਾਂ ਨੇ ਦਸਿਆ ਕਿ ਮਾਲਿਨੀ ਰਾਵਲੀਘਾਟ ਕੋਲ ਗੰਗਾ ਵਿਚ ਵਿਚ ਮਿਲਦੀ ਹੈ ਅਤੇ ਉਹ ਮੰਡਾਵਰ ਦੇ ਕੋਲੋਂ ਲੰਘਦੀ ਹੈ ।

ਉਸ ਵੇਲੇ ਮਾਲਿਨੀ ਬਾਰੇ ਪਿਆਰਾ ਸਿੰਘ ਸਹਿਰਾਈ ਦੀਆਂ ਸਤਰਾਂ ਪਤਾ ਨਹੀਂ ਮੇਰੇ ਮਨ ਵਿਚ ਕਿਥੋਂ ਫੁਟ ਪਈਆਂ ।

ਲੰਮੀ ਲੰਮੀ ਮਾਲਿਨੀ, ਠੰਡੜੀ ਮਿੱਠੜੀ ਚਾਲ ।
ਵਲ ਖਾਂਦੀ, ਨਾ ਸ਼ੁਕਦੀ, ਪਸਰੀ ਸੀਤਲ ਝਾਲ ।
ਜਾਂ ਇਹ ਛਾਤੀ ਰਿਸ਼ੀ ਦੀ, ਮਿਟੇ ਹੋਏ ਅਰਮਾਨ ।
ਸਹਿਜ ਸੁਹ ਵੀ ਵਗਦੀ ਜਿਉਂ ਜੋਗੀ ਦੇ ਪ੍ਰਾਣ ।
ਆਸੇਂ ਪਾਸੇਂ ਦੂਰ ਤਕ ਘਿਰੀ ਤਪੋਬਨ ਨਾਲ ।
ਸੁਫ਼ਨੇ ਜਿਵੇਂ ਕਲਾਵਿਆਂ ਮਾਂ ਦੇ ਸੁਤੜਾ ਬਾਲ ।
ਲਹਿਰਾਂ ਚਾਂਦੀ ਰੰਗੀਆਂ ਧੋਣ ਕੰਢਿਆਂ ਦੇ ਨਿਤ ।
ਦਲਵੇਂ ਕੂਲੇ ਹੋ ਗਏ, ਜਿਉਂ ਤਪੀਆਂ ਦੇ ਚਿਤ ।

'ਬਸ ਇਹੋ ਹੀ ਹੈ ਮਾਲਨੀ ਨਦੀ ।'

'ਤੁਸਾਂ ਕਿਵੇਂ ਪਛਾਣਿਆਂ ?'

'ਮੈਂ ਬੜੀ ਦੇਰ ਤੋਂ ਇਹਨੂੰ ਸੁਪਨੇ 'ਚ ਵੇਖਦਾ ਰਿਹਾ ਹਾਂ, ਅਤੇ ਸ਼ਕੁੰਤਲਾ ਨੂੰ ਵੀ ।'

'ਕੀ...ਈ...?' ਉਹ ਤ੍ਰਭਕੀ ।

'ਮੇਰਾ ਮਤਲਬ ਹੈ ਕਿ ਕਣਵ ਰਿਸ਼ੀ ਦੀ ਅਪਨਾਈ ਹੋਈ ਧੀ ਸ਼ਕੁੰਤਲਾ...,

'ਦੁਸ਼ਿਅੰਤ ਦੀ...।'

'ਮਹਿਬੂਬਾ'...ਤੇ ਫੇਰ ਪਤਨੀ' ਮੈਂ ਉਸ ਦੀ ਗੱਲ ਪੂਰੀ ਕੀਤੀ— ਪਰ ਤੂੰ ਦੁਸ਼ਿਅੰਤ ਨੂੰ ਦੁਸ਼ਟ ਕਿਉਂ ਕਿਹਾ ?'

'ਉਹਨੇ ਸ਼ਕੁੰਤਲਾ ਨਾਲ ਕੀ ਕੁਝ ਨਹੀਂ ਕੀਤਾ ?'

'ਉਹ ਤਾਂ ਦੁਰਵਾਸ਼ਾ ਰਿਸ਼ੀ ਦੇ ਸਰਾਪ ਕਰਕੇ ਸੀ, ਜਦੋਂ ਉਹ ਦੁਸ਼ਿਅੰਤ ਨੂੰ ਚੇਤੇ ਕਰ ਰਹੀ ਸੀ :

'ਜਿਸ ਨੂੰ ਚੇਤੇ ਕਰ ਰਹੀ ਤੂੰ ਮੇਰੇ ਵਰਗੇ ਤਪਸਵੀ ਵਲ ਧਿਆਨ ਨਹੀਂ ਦੇ ਰਹੀ, ਉਹ ਤੈਨੂੰ, ਚੇਤਾ ਕਰਾਣ ਤੇ ਵੀ ਚੇਤੇ ਨਹੀਂ ਕਰੇਗਾ ।'

'ਹਾਂ, ਜੀ । ਹੁਣ ਤਕ ਵੀ ਮਰਦਾਂ ਨੂੰ ਕੋਈ ਨਾ ਕੋਈ ਦੁਰਵਾਸ਼ਾ ਰਿਸ਼ੀ ਸਰਾਪ ਦੇਈ ਜਾਂਦਾ ਹੈ ਕਿ ਉਹ ਆਪਣੀ ਸ਼ਕੁੰਤਲਾ ਨੂੰ...'

'ਪਰ ਸਰਾਪ ਤਾਂ ਸ਼ਕੁੰਤਲਾ ਨੂੰ ਸੀ ।'

'ਪਰ ਸੀ ਤਾਂ ਦੁਸ਼ਿਅੰਤ ਦੇ ਹੱਕ ਵਿਚ ਹੀ...'

'ਕਹਾਣੀ ਦੀ ਚਾਲ ਨੂੰ ਦਿਲਚਸਪ ਵੀ ਤਾਂ ਬਣਾਨਾ ਸੀ...।'

'ਮਰਦਾਂ ਨੂੰ ਨਿਰਦਈ ਬਣਾ ਕੇ ?'

'ਕੀ ਸਾਰੇ ਹੀ ਮਰਦਾਂ ਨੂੰ ?'

'ਹੋਰ ਨਹੀਂ ?'

ਇਹ ਤੇਰੀ ਜ਼ਿਆਦਤੀ ਹੈ ।'

'ਮਰਦ ਦੀ ਤਾਂ ਕੋਈ ਜ਼ਿਆਦਤੀ ਨਹੀ ?'

ਕੀ ਕਹਿੰਦਾ ।

ਦੀਪੀ ਏਨਾ ਕੌੜਾ ਸੱਚ ਬੋਲਦੀ ਹੈ ਕਿ ਉਸਨੂੰ ਸੁਣਨਾ ਤੇ ਸਹਿਣਾ ਔਖਾ ਹੋ ਜਾਂਦਾ ਹੈ ।

ਕਿੰਨਾ ਹੀ ਚਿਰ ਖਾਮੋਸ਼ ਰਹਿਣ ਮਗਰੋਂ ਮੈਂ ਦੀਪੀ ਨੂੰ ਦਸਿਆ—'ਇਸ ਮਾਲਿਨੀ ਦੇ ਤਟ ਉਪਰ ਹੀ ਕਣਵ ਜੀ ਨੇ ਸ਼ਕੁੰਤਲਾ ਨੂੰ ਪ੍ਰਾਪਤ ਕੀਤਾ ਸੀ ।'

'ਹਾਏ ਕਿਡੇ ਪਾਪੀ ਸਨ ਉਹਦੇ ਮਾਪੇ ।'

'ਮਾਂ ਮੇਨਕਾ ਤਾਂ ਇੰਦਰ ਲੋਕ 'ਚ ਦੌੜ ਗਈ ਤੇ ਤੇ ਪਿਤਾ...'

ਸ਼ਕੁੰਤਲਾ ਨਾਟਕ ਪੜ੍ਹਕੇ ਮੈਂ ਬੜਾ ਰੋਈ ਸਾਂ ।'

'ਰੋਣਾ ਨਹੀਂ ਚਾਹੀਦਾ ।'

'ਕਿਉਂ ?'

ਹੰਝੂ ਵਗ ਜਾਣ ਤਾਂ ਬੰਦਾ ਖਾਲੀ ਹੋ ਜਾਂਦਾ ਹੈ।' ਪਰ ਉਹ ਹੁਣ ਫੇਰ ਰੋ ਰਹੀ ਸੀ ।

'ਕੀ ਗੱਲ ?' ਮੈਂ ਪੁਛਿਆ ।

ਮੈਨੂੰ ਸ਼ਕੁੰਤਲਾ ਚੇਤੇ ਆ ਗਈ ਸੀ ।'

'ਸ਼ਕੁੰਤਲਾ ਨੂੰ ਦੁਸ਼ਿਅੰਤ ਇਥੇ ਹੀ ਮਿਲਿਆ ਸੀ। ਬੜੀ ਬਗਲੋਲ ਜਿਹੀ ਕੁੜੀ ਸੀ, ਪੂਰੀ ਮੁਟਿਆਰ :

'ਮਹਾਂ ਨਦੀ ਸਮੁੰਦਰ ਨੂੰ ਛਡ ਕੇ ਹੋਰ ਕਿਥੇ ਡਿਗਦੀ ਹੈ।'

ਦੀਪੀ ਪਤਾ ਨਹੀਂ ਕਿਹੜੇ ਜੁਗ 'ਚ ਪੁਜ ਗਈ ਸੀ। ਮੈਂ ਫੇਰ ਕਿਹਾ —'ਇਥੇ ਮਾਲਿਨੀ ਨਦੀ ਦੇ ਪਾਣੀਆਂ ਕੋਲ ਹੀ ਦੁਸ਼ਿਅੰਤ ਨੇ ਸ਼ਕੁੰਤਲਾ ਦੇ ਬੁਲ੍ਹਾਂ ਨੂੰ ਚੁੰਮਿਆ ਸੀ। ਅਤੇ...'

ਉਹ ਇਕ ਦਮ ਤ੍ਰਹਿ ਗਈ ; 'ਅਸ਼ਲੀਲ ।'

'ਪਰ ਇਹ ਸਭ ਕੁਝ ਹੋਇਆ ਸੀ ।'

'ਤਦੇ ਹੀ ਸ਼ਕੁੰਤਲਾ ਨੂੰ ਸਜ਼ਾ ਮਿਲੀ ।'

'ਤੇਰੇ ਅੰਦਰ ਪਰੰਪਰਾਵਾਂ ਦੀ ਭਾਰਤੀ ਨਾਰੀ ਬੋਲ ਰਹੀ ਹੀ ।'

'ਭਾਰਤੀ ਨਾਰੀ ਹੋਣਾ ਕੋਈ ਹੀਨਤਾ ਵਾਲੀ ਗੱਲ ਤਾਂ ਨਹੀਂ ।'

'ਪਰ ਅਜ਼ਸਰ ਔਰਤਾਂ ਤਾਂ...'

'ਬਿਲਕੁਲ ਗਲਤ...'

'ਤਾਂ ਕੀ ਤੇਰੇ ਵਿਚਾਰ ਵਿਚ...?'

'ਵਿਆਹ ਤੋਂ ਪਹਿਲਾਂ ਨਹੀਂ...'

'ਪੈਰਿਸ ਦੀਆਂ ਕੁੜੀਆਂ ਤੋਂ ਪੁਛ ਕੇ ਵੇਖ ।'

'ਇਸ ਵੇਲੇ ਅਸੀਂ ਪੈਰਿਸ ਵਿਚ ਨਹੀਂ', ਕਣਵ ਜੀ ਦੇ ਆਸ਼ਰਮ ਕੋਲ ਖਲੋਤੇ ਹਾਂ ।'

ਮੈਂ ਚੁਪ ਕਰ ਗਿਆ । ਕੀ ਕਹਿੰਦਾ । ਮੇਰੇ ਕੋਲ ਸਭ ਤੋਂ ਵੱਡਾ ਹਥਿਆਰ ਖਾਮੋਸ਼ੀ ਹੀ ਹੈ ? ਨਾਲੇ ਮਾਲਿਨੀ ਦੇ ਪਾਣੀਆਂ ਨੂੰ ਗਵਾਹ ਬਣਾਕੇ ਆਪਣੀ ਜੀਵਨ ਸਾਥਣ ਨਾਲ ਕਿਵੇਂ ਲੜਿਆ ਜਾ ਸਕਦਾ ਹੈ ?

... ... ...

ਮਾਲਿਨੀ ਨਦੀ ਦੇ ਕਿਨਾਰੇ ਉਪਰ ਕਾਇਮ ਇਸ ਮੰਡਾਵਰ ਦੇ ਤਪੋਬਨ ਵਿਚ ਕਣਵ ਜੀ ਕੁਲਪਤੀ ਸਨ। ਕਹਿੰਦੇ ਨੇ ਕਿ ਇਥੇ ਘਟੋ ਘਟ ਦਸ ਹਜ਼ਾਰ ਵਿਦਿਆਰਥੀ ਪੜ੍ਹਦੇ ਸਨ । ਯੱਗ, ਸੰਧਿਆ, ਧਿਆਨ, ਪ੍ਰਾਰਥਨਾ ਆਦਿ ਨਿਤ ਦੇ ਖਾਸ ਕਾਰਜ ਸਨ । ਤਪ ਦੀ ਸ਼ਕਤੀ ਵੀ ਮਹਾਨ ਕਣਵ ਨੂੰ ਤਪਦੇ ਪ੍ਰਭਾਵ ਨਾਲ ਹੀ ਸ਼ਕੁੰਤਲਾ ਦੇ ਵਿਆਹ ਦਾ ਅਗੇਤਰਾ ਗਿਆਨ ਹੋਗਿਆ ਸੀ। ਉਹ ਇਹ ਵੀ ਜਾਣਦੇ ਸਨ ਕਿ ਸ਼ਕੁੰਤਲਾ ਦਾ ਪਰਿਤਿਆਗ ਅਤੇ ਪੁਨਰਮਿਲਣ ਹੋਵੇਗਾ ।...ਕਣਵ ਜੀ ਦਾ ਆਸ਼ਰਮ ਆਪਣੇ ਵੇਲੇ ਵਿਚ ਇਲਮ ਦੀ ਦੌਲਤ ਨਾਲ ਭਰਪੂਰ ਸੀ ਅਤੇ ਵਿਦਿਆ ਦੇ ਪ੍ਰਕਾਸ਼ ਨੂੰ ਉਹ ਘਰ-ਘਰ ਤਕ ਫੈਲਾਣ ਲਈ ਜਤਨਸ਼ੀਲ ਸਨ ।

ਕਣਵ ਦੀ ਕੋਈ ਸੁਤੰਤਰ ਰਚਨਾ ਕਿਤੇ ਨਹੀਂ ਮਿਲਦੀ। ਰਿਗ ਵੇਦ ਦੀਆਂ ਬਹੁਤ ਸਾਰੀਆਂ ਰਿਚਾਵਾਂ ਉਨ੍ਹਾਂ ਦੇ ਨਾਂ ਨਾਲ ਸੰਬੰਧਤ ਹਨ । ਸ਼ਕੁੰਤਲਾ ਵੀ ਉਨ੍ਹਾਂ ਦੇ ਵਿਚਾਰਾਂ ਅਤੇ ਭਾਵਾਂ ਦੀ ਹੀ ਇਕ ਰਚਨਾ ਹੈ। ਜਿਸ ਤਰ੍ਹਾਂ ਉਸ ਨੇ ਸਨਿਆਸੀ ਹੋ ਕੇ ਸ਼ਕੁੰਤਲਾ ਨੂੰ ਮਾਪਿਆਂ ਵਾਲਾ ਪਿਆਰ ਦਿਤਾ, ਹੁਣ ਦੇ ਮਾਪੇ ਧੀਆਂ ਨੂੰ ਦਿੰਦੇ ਨੇ ?

ਮੇਰੀ ਪਤਨੀ ਮਾਲਿਨੀ ਦੀਆਂ ਥਿਰਕਦੀਆਂ ਲਹਿਰਾਂ ਨੂੰ ਗਿਣ ਰਹੀ ਸੀ । ਜਿਸ ਤਰ੍ਹਾਂ ਕਦੀ ਸ਼ਕੁੰਤਲਾ ਗਿਣਦੀ ਹੋਵੇਗੀ । ਸ਼ਕੁੰਤਲਾ ਨੂੰ ਪ੍ਰਕਿਰਤੀ ਨਾਲ ਕਿੰਨਾ ਪਿਆਰ ਸੀ । ਉਹਦਾ ਦਿਲ ਫੁੱਲਾਂ ਨੂੰ ਖਿੜਦਿਆਂ ਹੋਇਆਂ ਤਕਕੇ ਪ੍ਰਸੰਨ ਹੁੰਦਾ ਅਤੇ ਉਨ੍ਹਾਂ ਨੂੰ ਉਦਾਸ ਵੇਖ ਕੇ ਦੁਖੀ ।

ਦੀਪੀ ਮਾਲਿਨੀ ਨੂੰ ਵੇਖ ਕੇ ਪ੍ਰਸੰਨ ਹੋ ਗਈ ਸੀ। ਰਾਹ ਦੇ ਸਫਰ ਦੀ ਹੁਣ ਉਹਦੇ ਚਿਹਰੇ ਤੇ ਕੋਈ ਉਦਾਸੀ ਨਹੀਂ ਸੀ । ਮੇਰਾ ਜੀਅ ਕੀਤਾ, ਕਹਾਂ :

'ਲਬਧਮ ਨੇਤਰ ਨਿਰਵਾਣਮ ।'

(ਤੇਰੇ ਨੇਤਰਾਂ ਨੂੰ ਤਕ ਕੇ ਹੀ ਮੁਕਤੀ ਮਿਲ ਗਈ ।)

ਉਸ ਵੇਲੇ ਮੇਰੀਆਂ ਅੱਖਾਂ ਸਾਹਮਣੇ ਮਾਲਿਨੀ ਦੇ ਸੁਭਾ ਬਾਰੇ ਕਾਲੀ ਦਾਸ ਦੇ ਲਿਖੇ ਹੋਏ ਸ਼ਬਦ ਮਚਣ ਲਗੇ : ਰਾਜਾ : 'ਇਸ ਪ੍ਰਚੰਡ ਧੁੱਪ ਦੇ ਸਮੇਂ ਨੂੰ ਸ਼ਕੁੰਤਲਾ ਆਪਣੀਆਂ

ਸਹੇਲੀਆਂ ਨਾਲ ਅਕਸਰ ਲਤਾ ਮੰਡਪਾਂ ਨਾਲ ਯੁਕਤ ਮਾਲਿਨੀ ਦੇ ਕੰਢਿਆਂ ਤੇ ਬਤੀਤ ਕਰਦੀ ਹੈ।

... ... ...

ਕਮਲਾਂ ਨਾਲ ਮਹਿਕਿਆ ਹੋਇਆ ਅਤੇ ਮਾਲਿਨੀ ਦੀਆਂ ਤਰੰਗਾਂ ਦੀਆਂ ਬੂੰਦਾਂ ਨੂੰ ਕੰਧਾੜੇ ਚੁਕ ਕੇ ਥਿਰਕਣ ਵਾਲੇ ਵਾਯੂ ਨੂੰ ਕਾਮ-ਸੰਤਪਤ ਅੰਗਾਂ ਨਾਲ ਲਾਇਆ ਜਾ ਸਕਦਾ ਹੈ।'

... ... ...

ਮੰਡਾਵਰ ਦੇ ਉਤਰ ਪਛਮ ਵਿਚ ਨਜੀਬਾਬਾਦ ਦੇ ਉਪਰ ਕਜਲੀਵਨ ਵਿਚੋਂ ਹੁੰਦਾ ਹੋਇਆ ਜਦੋਂ ਦੁਸ਼ਿਅੰਤ ਮਾਲਿਨੀ ਦੇ ਤਟ ਕੋਲ ਪੁਜਾ ਤਾਂ ਸੁਗੰਧਿਤ ਸੀਤਲ ਵਾਯੂ ਨੇ ਉਹਦੇ ਕਾਮ-ਪੀੜਤ ਅੰਗਾਂ ਨੂੰ ਸ਼ਾਂਤ ਕਰ ਦਿਤਾ। ਮਾਲਿਨੀ ਨਦੀ ਵਿਚ ਕਮਲ ਖਿੜੇ ਹੋਏ ਸਨ, ਜਿਨ੍ਹਾਂ ਦੀ ਮਹਿਕ ਨੂੰ ਪਵਨ ਨੇ ਗ੍ਰਹਿਣ ਕਰਕੇ ਤੇ ਮਾਲਿਨੀ ਦੀਆਂ ਲਹਿਰਾਂ ਦੇ ਜਲ ਕਣਾਂ ਨਾਲ ਸੀਤਲ ਹੋਕੇ ਰਾਜੇ ਦਾ ਮਨ ਠਾਰ ਦਿਤਾ।

ਕਾਲੀ ਦਾਸ ਨੇ ਜਿਸ ਤਰ੍ਹਾਂ ਜੀਵਨ ਅਤੇ ਪ੍ਰਕਿਰਤੀ ਦੇ ਸੁਭਾ ਨੂੰ ਸਮਝਿਆ ਸੀ, ਕੀ ਅਜ ਦੇ ਲੇਖਕ ਸਮਝ ਸਕੇ ਨੇ

'ਸ਼ਕੁੰਤਲਾ ਅਤੇ 'ਮੇਘਦੂਤ' ਨੂੰ ਪੜ੍ਹ ਕੇ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਜਿਵੇਂ ਕਿ ਉਨ੍ਹਾਂ ਵਿਚੋਂ ਅਸੀਂ ਜੀਵੰਤ ਭਾਰਤੀ ਮਨੁੱਖ ਦੇ ਸਾਕਾਰ ਦਰਸ਼ਨ ਕਰ ਰਹੇ ਹੋਵੀਏ — ਉਸ ਦੀਆਂ ਸਿਫਤਾਂ ਅਤੇ ਬਦੀਆਂ ਸਮੇਤ। ਸਿਫਤਾਂ ਅਤੇ ਬਦੀਆਂ ਦੇ ਸੁਮੇਲ ਦਾ ਨਾਂ ਹੀ ਤਾਂ ਮਨੁਖ ਹੈ।

ਕਾਲੀ ਦਾਸ ਨੇ ਜੇਕਰ ਹੋਰ ਲੋਕਾਂ ਬਾਰੇ ਲਿਖਿਆ, ਤਾਂ ਸਾਡੇ ਮਹਿਬੂਬ ਲੇਖਕ ਮੋਹਨ ਰਾਕੇਸ਼ ਨੇ 'ਆਸ਼ਾੜ੍ਹ ਕਾ ਏਕ ਦਿਨ' ਵਿਚ ਕਾਲੀ ਦਾਸ ਦੀ ਸ਼ਖਸੀਅਤ ਨੂੰ ਸਾਕਾਰ ਕੀਤਾ।

ਮਾਲਿਨੀ ਨਦੀ ਦਾ ਜਨਮ ਵੀ ਕਿਉਂਕਿ ਹਿਮਾਲਾ ਦੀ ਕੁੱਖ ਵਿਚੋਂ ਹੀ ਹੁੰਦਾ ਹੈ, ਇਸ ਲਈ ਇਹ ਬਰਫੀਲੇ ਪਾਣੀ ਦੀ ਸਦਾ ਬਹਾਰ ਧਾਰ ਵਾਂਗ ਹਰ ਵੇਲੇ ਰਫਤਾਰ ਵਿਚ ਹੀ ਰਹਿੰਦੀ ਹੈ। ਕਣਵ ਰਿਸ਼ੀ ਦੇ ਆਸ਼ਰਮ ਅਤੇ ਸ਼ਕੁੰਤਲਾ ਦੀ ਸੁੰਦਰਤਾ ਨੇ ਇਸ ਦੇ ਪਾਣੀਆਂ ਨੂੰ ਜਿਹੜੀ ਸ਼ੋਭਾ ਪ੍ਰਦਾਨ ਕੀਤੀ, ਉਹਦੇ ਨਾਲ ਹੀ, ਇਸ ਦੇ ਪਾਣੀ ਗੰਗਾ ਦੇ ਪਵਿਤਰ ਪਾਣੀਆਂ ਨਾਲ ਰਲ ਕੇ ਹੋਰ ਵੀ ਵਡਿਤਣ ਵਾਲੇ ਬਣ ਗਏ। ਵੱਡਿਤਣ ਕਿਸੇ ਨੂੰ ਜਨਮ ਨਾਲ ਨਹੀਂ, ਸਗੋਂ ਉਸਦੇ ਗੁਣਾਂ ਅਤੇ ਵਰਤਾਰੇ ਨਾਲ ਪ੍ਰਾਪਤ ਹੁੰਦੀ ਹੈ।

ਦੀਪੀ ਨੇ ਮੈਨੂੰ ਪੁਛਿਆ —

'ਦੁਸ਼ਿਅੰਤ ਦੀਆਂ ਹੋਰ ਵੀ ਰਾਣੀਆਂ ਸਨ, ਪਰ ਫੇਰ ਵੀ ਉਹਨੇ ਸ਼ਕੁੰਤਲਾ ਜਿਹੀ ਰੂਪਵਤੀ ਨੂੰ ਕਿਉਂ ਤਬਾਹ ਕੀਤਾ।'

'ਰਾਜੇ ਇਸੇ ਤਰ੍ਹਾਂ ਕਰਦੇ ਸਨ। ਨਾਲੇ ਰਾਜੇ ਦਾ ਵਿਚਾਰ ਸੀ ਕਿ ਉਹਦੇ ਰਾਜ ਦੀ ਸੀਮਾ ਸਮੁੰਦਰ, ਤਕ ਫੈਲੀ ਹੋਈ ਹੈ, ਤੇ ਉਹਦੇ ਕੋਲ ਬੜੀ ਥਾਂ ਹੈ।

'ਪਰ ਉਹ ਤਾਂ ਸ਼ਕੁੰਤਲਾ ਨੂੰ ਆਪਣੇ ਦਿਲ ਵਿਚ ਵੀ ਥਾਂ ਨਾ ਦੇ ਸਕਿਆ।'

'ਹਾਂ, ਪਰ ਮਾਲਿਨੀ ਦੀ ਹਿਕ ਵਿਚ ਤਾਂ ਸ਼ਕੁੰਤਲਾ ਲਈ ਬੜੀ ਥਾਂ ਸੀ।'

'ਤਦੇ ਹੀ ਉਹਨੇ ਅੰਤਲਾਂ ਸਮਾਂ ਵੀ ਮਾਲਿਨੀ ਦੇ ਤਟ ਕੋਲ ਰਹਿਕੇ ਹੀ ਗੁਜ਼ਾਰਿਆ।'

'ਇਹ ਮੈਂ ਕਿਤੇ ਨਹੀਂ ਪੜ੍ਹਿਆ।'

'ਆਪਣੇ ਪੁਤਰ ਭਰਤ ਨੂੰ ਰਾਜ ਭਾਗ ਮਾਣਦਿਆਂ ਛਡ ਕੇ ਸ਼ਕੁੰਤਲਾ ਕਣਵ ਜੀ ਕੋਲ ਹੀ ਆ ਗਈ ਸੀ।'

ਉਸ ਵੇਲੇ ਮੇਰੀ ਪਤਨੀ ਉਸ ਸਥਾਨ ਨੂੰ ਲਭਣ ਦਾ ਜਤਨ ਕਰ ਰਹੀ ਸੀ, ਜਿਥੇ ਕਿ ਸ਼ਕੁੰਤਲਾ ਨੇ ਜੀਵਨ ਦੇ ਅੰਤਲੇ ਦਿਨ ਗੁਜ਼ਾਰੇ ਹੋਣਗੇ।

'ਅੰਤਲਾ ਸਮਾਂ ਗੁਜ਼ਾਰਣ ਲਈ ਇਹ ਥਾਂ ਮਾੜੀ ਨਹੀਂ।' ਉਹਦੀਆਂ ਅੱਖਾਂ ਦਾ ਉਦਾਸ ਭਾਵ ਕਹਿ ਰਿਹਾ ਸੀ।

ਮੈਨੂੰ ਹਾਲੇ ਤਕ ਵੀ ਇਸ ਗੱਲ ਦੀ ਸਮਝ ਨਹੀਂ ਆਈ ਕਿ ਉਹ ਦੁੱਖੀ ਲੋਕਾਂ ਬਾਰੇ ਪੜ੍ਹ-ਸੁਣਕੇ ਉਦਾਸ ਕਿਉਂ ਹੋ ਜਾਂਦੀ ਹੈ। ਕੀ ਉਦਾਸੀ ਬੰਦੇ ਦੇ ਅੰਦਰ ਕਿਤੇ ਲੁਕਕੇ ਬੈਠੀ ਰਹਿੰਦੀ ਹੈ ?

... ... ...

ਸ਼ਕੁੰਤਲਾ ਨੂੰ ਆਸ਼ਰਮ ਵਿਚੋਂ ਵਿਦਾ ਕਰਨ ਵੇਲੇ ਕਣਵ ਨੇ ਜੋ ਕਿਹਾ ਸੀ, ਉਹ ਤਾਂ, ਕਵੀ ਪਿਆਰਾ ਸਿੰਘ ਸਹਿਰਾਈ ਦੇ ਸ਼ਬਦਾਂ ਵਿਚ, ਮੇਰੀ ਪਤਨੀ ਨੂੰ ਜ਼ਬਾਨੀ ਚੇਤੇ ਸੀ—

ਲਗੇ ਤੈਨੂੰ ਰਾਣੀਏ ਤੱਤੀ ਵਾ ਨਾ ਮੂਲ
ਜੀਵਨ ਭਰ ਰਹੇਂ ਠੰਡੜੀ ਮਿਠੜੀ ਵਾਂਗੂ ਕੂਲ
ਪੰਧ ਲੰਮੇਰੇ ਸਿਮਟਕੇ ਵਾਟ ਡੁਟੇਰੀ ਹੋਣ
ਹੋਵਨ ਛਾਵਾਂ ਸੰਘਣੀਆਂ, ਧੁੱਪਾਂ ਜ਼ਰਾ ਨਾ ਛੋਹਣ
ਆਵਣ ਨਦੀਆਂ ਠੰਡੀਆਂ, ਸਰਵਰ ਸੀਤ ਤਲਾ
ਕੋਮਲ ਕੰਮੀਆਂ ਨਾਲ ਜੋ ਢਕੇ ਰਹਿਣ ਸਦਾ
ਰਸਤੇ ਹੋਵਣ ਸੁਖ ਭਰੇ ਮੰਗਾਂ ਏ ਤੇਰੀ ਖੈਰ
ਧੂੜੀ ਕਮਲ ਪਰਾਗ ਦੀ ਵਿਛੀ ਹੋਵੇ ਹਰ ਪੈਰ

ਪਿਆਰਾ ਸਿੰਘ ਸਹਿਰਾਈ ਵਾਂਗ ਹੀ, ਵਿਧਾਤਾ ਸਿੰਘ ਤੀਰ ਨੇ ਵੀ 'ਰੂਪ ਰਾਣੀ ਸ਼ਕੁੰਤਲਾ' ਦਾ ਮਹਾਂ ਕਾਵਿ ਲਿਖਕੇ ਸ਼ਕੁੰਤਲਾ ਪ੍ਰਤਿ ਆਪਣੀ ਕਵੀ ਵਾਲੀ ਮੁਹੱਬਤ ਦੇ ਭਾਵ ਪ੍ਰਗਟਏ ਸਨ। ਪਰ ਕਾਲੀ ਦਾਸ ਦੀ ਮੂਲ ਪ੍ਰੇਰਣਾ ਹੀ ਸੀ, ਇਨ੍ਹਾਂ ਸਭਨਾਂ ਕਵੀਆਂ ਦੇ ਭਾਵਾਂ ਵਿਚ।

ਆਪਣੇ ਗੁਰੂ ਜਨਾਂ ਦੀ ਸੇਵਾ ਕਰਨੀ। ਆਪਣੀਆਂ ਸੌਂਕਣਾਂ ਪ੍ਰਤਿ ਸਖੀਆਂ ਜਿਹਾ ਵਰਤਾਰਾ, ਅਤੇ ਦੁਰਕਾਰ ਸਮੇਂ ਵੀ ਪਤੀ ਵਿਰੁਧ ਆਚਰਣ ਨਹੀਂ। ਆਪਣੇ ਸੇਵਕਾਂ ਲਈ ਉਦਾਰ ਅਤੇ ਕਿਸਮਤ ਦਾ ਘੁਮੰਡ ਨਹੀਂ।'

'ਇਸ ਤਰ੍ਹਾਂ ਦਾ ਵਰਤਾਰਾ ਕਰਨ ਵਾਲੀਆਂ ਯੁਵਤੀਆਂ ਸਾਊ ਸੁਆਣੀਆਂ ਕਹਾਉਂਦੀਆਂ ਨੇ, ਤੇ ਵਿਰੁਧ ਆਚਰਣ ਵਾਲੀਆਂ ਖਾਨਦਾਨ ਲਈ ਦੁੱਖ ਪੈਦਾ ਕਰਨ ਵਾਲੀਆਂ।'

... ... ...

ਸ਼ਾਮ ਢਲ ਰਹੀ ਸੀ ਤੇ ਸੂਰਜ ਦੀਆਂ ਕਿਰਣਾਂ ਮਾਲਿਨੀ ਦੇ ਪਾਣੀ ਵਿਚ ਸੂਹੀ ਰੰਗਤ ਭਰ ਰਹੀਆਂ ਸਨ। ਮੈਨੂੰ ਤਾਂ ਉਸ ਪਾਣੀ ਦੀ ਸੂਹੀ ਰੰਗਤ ਵਿਚ ਸ਼ਕੁੰਤਲਾ ਦੇ ਹੰਝੂਆਂ ਦੀ ਧਾਰ ਵੀ ਪ੍ਰਤੀਤ ਹੋ ਰਹੀ ਸੀ।

ਉਸ ਵੇਲੇ ਗੜ੍ਹਵਾਲ ਦਾ ਭੋਇੰ-ਖੰਡ ਆਸਮਾਨੀ ਚੋਟੀ ਵਾਂਗ ਚਾਨਣ ਲਗ ਪਿਆ ਸੀ।

ਬੜੇ ਵਰ੍ਹੇ ਪਹਿਲਾਂ ਜਦੋਂ ਮੇਰੀ ਪਤਨੀ ਨੇ ਸ਼ਕੁੰਤਲਾ ਨਾਟਕ ਪੜ੍ਹਿਆ ਸੀ, ਤਾਂ, ਉਦੋਂ ਹੀ ਉਹਨੇ ਸ਼ਕੁੰਤਲਾ ਨਾਲ ਸਹੇਲਪੁਣਾ ਪਾ ਲਿਆ ਸੀ। ਮੈਂ ਉਹਨੂੰ ਕਹਿੰਦਾ ਕਿ ਸ਼ਕੁੰਤਲਾ ਤਾਂ ਇਕ ਪੌਰਾਣਿਕ ਪਾਤਰ ਹੈ, ਕਵੀ ਕਾਲੀਦਾਸ ਦੀ ਕਲਪਨਾ ਦਾ ਸਰੂਪ।

'ਇਹ ਕਿਵੇਂ ਹੋ ਸਕਦੈ ?' ਉਹ ਵਿਰੋਧ ਕਰਕੇ ਕਹਿੰਦੀ 'ਮੈਂ ਤਾਂ ਉਹਨੂੰ ਮਾਲਿਨੀ ਦੇ ਕੰਢੇ ਤੇ ਕਈ ਵਾਰ ਵੇਖਿਐ।'

ਮੰਡਾਵਰ ਦਾ ਖੇਤਰ ਵੀ ਪਵਿਤਰ ਹੈ ਜਿਥੇ ਮਾਲਿਨੀ ਨਦੀ ਵਗਦੀ ਹੈ।

ਮੈਂ ਆਪਣੀ ਪਤਨੀ ਨੂੰ ਜਦੋਂ ਵਾਪਸ ਪਰਤਣ ਲਈ ਕਿਹਾ ਤਾਂ ਉਹਨੇ ਮੇਰੀ ਗੱਲ ਨੂੰ ਅਣਸੁਣੀ ਕਰ ਦਿਤਾ। ਮੈਂ ਉਹਦੇ ਮੋਢੇ ਨੂੰ ਝੰਜੋੜਿਆ, ਤਾਂ ਉਹਨੇ ਕੇਵਲ ਏਨਾ ਹੀ ਕਿਹਾ—'ਇਥੇ ਮਾਲਿਨੀ ਦੇ ਕੰਢੇ ਤੇ ਕਿੰਨੀ ਸ਼ਾਂਤੀ ਹੈ। ਮੈਂ ਤਾਂ ਬਸ ਇਥੇ ਹੀ ਰਹਿਣਾਂ...'

'ਸ਼ਕੁੰਤਲਾ ਵਾਂਗ ?'

'ਹਾਂ।'

'ਪਰ ਹਾਲੇ ਤਾਂ ਬੜੇ ਵਰ੍ਹੇ ਪਏ ਨੇ।'

'ਹਾਂ, ਪਏ ਤਾਂ ਹੈਨ।' ਉਹਨੇ ਉਦਾਸੀ ਨਾਲ ਕਿਹਾ।

ਮੇਰੇ ਨਾਲ ਟੁਰੀ ਆਉਂਦੀ ਵੀ ਉਹ ਵਾਰ-ਵਾਰ ਮੁੜ ਕੇ ਮਾਲਿਨੀ ਦੇ ਪਾਣੀਆਂ ਵਲ ਘੂਰੀ ਜਾ ਰਹੀ ਸੀ, ਜਿਵੇਂ ਕਿ ਮਾਲਿਨੀ ਤਟ ਤੇ ਖਲੋਤੀ ਸ਼ਕੁੰਤਲਾ ਨੂੰ ਅਲਵਿਦਾ ਕਹਿ ਰਹੀ ਹੋਵੇ। ●

ਯਾਤਰਾ ਲੇਖ—੨

# ਮਨਾਲੀ ਕਰਮਾਂ ਵਾਲੀ

—ਜਗਦੀਸ਼ ਸਿੰਘ

ਸੁੰਦਰ ਨਗਰ ਕੇਵਲ ਨਾਮ ਦਾ ਹੀ ਸੁੰਦਰ ਨਹੀਂ, ਸਗੋਂ ਵੇਖਿਆ ਵੀ ਅੱਖਾਂ ਤ੍ਰਿਪਤ ਹੁੰਦੀਆਂ ਹਨ। ਯਾਤਰੂਆਂ ਵਾਸਤੇ ਤਾਂ ਇਥੇ ਬਣੀ ਝੀਲ ਦਾ ਨਜ਼ਾਰਾ ਹੀ ਏਨਾ ਮਨ-ਮੋਹਨ ਹੈ ਕਿ ਹੋਰ ਕਿਸੇ ਦ੍ਰਿਸ਼ ਦੀ ਲੋੜ ਹੀ ਨਹੀਂ ਭਾਸਦੀ। ਜਦੋਂ ਮੈਂ ਪਿਛਲੀ ਵਾਰ ਇਥੋਂ ਦੀ ਲੰਘਿਆ ਸਾਂ ਤਾਂ ਇਥੇ ਕੋਈ ਝੀਲ ਨਹੀਂ ਸੀ ਪਰ ਉਦੋਂ ਇਥੇ ਬਹੁਤ ਜ਼ੋਰਾਂ ਤੇ ਕੰਮ ਹੋ ਰਿਹਾ ਸੀ। ਹੁਣ ਇਹ ਝੀਲ ਅਜ ਦੇ ਮਨੁਖ ਦੀ ਪ੍ਰਤੱਖ ਕਰਾਮਾਤ ਦਾ ਸਬੂਤ ਹੈ। ਸੀਤਲ ਸਵੱਛ ਜਲ ਨਾਲ ਭਰਪੂਰ। ਜਿਵੇਂ ਦੋ ਦਰਿਆਵਾਂ ਦੇ ਮਿਲਣ ਤੋਂ ਪਹਿਲਾਂ ਸਗਨ ਵਿਚ ਦਿਤੀ ਅੰਗੂਠੀ ਹੋਵੇ ਤਿਵੇਂ ਹੈ ਇਹ ਝੀਲ। ਦੋ ਦਰਿਆ ਸਤਲੁਜ ਅਤੇ ਬਿਆਸ ਮਿਲਦੇ ਤਾਂ ਜਾ ਕੇ ਹਰੀਕੇ ਪਤਨ ਤੇ ਹਨ। ਉਥੋਂ ਅਗੇ ਇਕ ਜਾਨ ਹੋ ਜਾਂਦੇ ਹਨ ਪਰ ਇਸ ਰਿਸ਼ਤੇ ਤੋਂ ਪਹਿਲਾਂ ਵੀ ਸਾਡੇ ਇੰਨਜੀਨਅਰਾਂ ਨੇ ਬਿਆਸ ਦਾ ਪਾਣੀ ਸਤਲੁਜ ਵਿਚ ਸੁਟਣ ਵਾਸਤੇ ਕਮਾਲ ਦਾ ਪ੍ਰਾਜੈਕਟ ਸਿਰੇ ਚਾੜਿਆ ਹੈ। ਉਹ ਹੈ ਬਿਆਸ ਸਤਲੁਜ ਲਿੰਕ ਪ੍ਰਾਜੈਕਟ। ਹਿਮਾਚਲ ਦੇ ਪੰਡੋਹ ਅਸਥਾਨ ਤੋਂ ਪਹਾੜਾਂ ਦਾ ਢਿਡ ਪਾੜ ਕੇ ਇਕ ੧੨ ਕਿਲੋ ਮੀਟਰ ਲੰਮੀ ਮਾਡਰਨ ਸੁਰੰਗ ਕਢੀ ਗਈ ਜਿਸ ਵਿਚੋਂ ਦਰਿਆ ਬਿਆਸ ਦਾ ਪਾਣੀ ਲੰਘਾਇਆ ਗਿਆ ਹੈ ਇਹ ਪਾਣੀ ਅਗੋਂ ਚੈਨਲ (ਖੁਲੀ ਸੀਮੈਂਟਿਡ ਨਹਿਰ) ਰਾਹੀਂ ਸੁੰਦਰ ਨਗਰ ਦੀ ਝੀਲ 'ਚ ਇਕੱਠਾ ਕੀਤਾ ਜਾਂਦਾ ਹੈ ਇਥੋਂ ਫਿਰ ਚੈਨਲ ਰਾਹੀਂ ਅਗੇ ਲਿਜਾ ਕੇ ਦੂਸਰੀ ਸੁਰੰਗ ਵਿਚ ਦਾਖਲ ਹੁੰਦਾ ਹੈ ਅਤੇ ਸਲਾਪੜ ਦੇ ਅਸਥਾਨ ਤੇ ਸਤਲੁਜ ਦੀ ਇਕ ਲਗਰ ਵਿਚ ਸੁਟ ਦਿਤਾ ਜਾਂਦਾ ਹੈ। ਇਸ ਤਰ੍ਹਾਂ ਇਹ ਪਾਣੀ ਇਕ ਤਾਂ ਭਾਖੜੇ ਪਿਛਲੇ ਗੋਬਿੰਦ ਸਾਗਰ ਦਾ ਪੱਧਰ ਉੱਚਾ ਰਖਣ ਵਿਚ ਸਹਾਈ ਹੁੰਦਾ ਹੈ ਦੂਸਰਾ ਕਈ ਬਿਜਲੀ ਘਰਾਂ ਨੂੰ ਵੀ ਚਾਲੂ ਕਰੀ ਜਾਂਦਾ ਹੈ। ਇਸ ਤਰ੍ਹਾਂ ਦੋ ਦਰਿਆਵਾਂ ਵਿਚ ੩੫ ਕਿਲੋ ਮੀਟਰ ਦੀ ਸਿਧੀ ਵਿਥ ਇਹ ਪਾਣੀ ਮੇਲਦਾ ਹੈ। ਇਸ ਪ੍ਰਾਜੈਕਟ ਦੀ ਆਪਣੀ ਹੀ ਇਕ ਸੁੰਦਰਤਾ ਹੈ ਆਪਣੀ ਹੀ ਕਲਾ ਹੈ। ਬਿਆਸ ਸਤਲੁਜ ਲਿੰਕ ਦੇ ਇਕ ਕਰਮਚਾਰੀ ਸ: ਤ੍ਰਿਲੋਚਨ ਸਿੰਘ ਨੇ ਦਸਿਆ ਕਿ ਚਾਰ ਬਿਜਲੀ ਘਰ ਚਾਲੂ ਹੋ ਚੁਕੇ ਹਨ। ਜਲਦੀ ਹੀ ਹਿਮਾਚਲ ਵਿਚ ਸਾਰੇ ੨੦ ਬਿਜਲੀ ਘਰ ਚਾਲੂ ਹੋ ਜਾਣਗੇ ਤੇ ਹਿਮਾਚਲ ਬਿਜਲੀ ਦੀ ਰਾਇਲਟੀ ਨਾਲ ਹੀ ਮਾਲਾ ਮਾਲ ਹੋ ਜਾਵੇਗਾ। ਉਸ ਦਸਿਆ ਕਿ ਇਹ ਪ੍ਰਾਜੈਕਟ ਸੰਨ ੧੯੬੫ ਤੋਂ ਸ਼ੁਰੂ ਹੋ ਕੇ ੧੯੭੭ ਵਿਚ ਸੰਪੂਰਨ ਹੋਇਆ ਸੀ।

ਸਾਡੀ ਬਸ ਝੀਲ ਦੇ ਕੰਢਿਓਂ-ਫਿਰ ਇਸ ਚੈਨਲ ਦੇ ਨਾਲ ਨਾਲ ਕੁਝ ਦੇਰ ਚਲਦੀ ਹੋਈ ਅਗੇ ਵਧਦੀ ਹੈ। ਹੁਣ ਪਹਾੜੀ ਮੋੜ ਘਟ ਹਨ ਇਸ ਤਰ੍ਹਾਂ ਕੁਦਰਤ ਦੇ ਸਿਰਜੇ ਇਸ ਖੰਡ ਚੋਂ ਵਿਚਰਦੇ ਦੁਪਹਿਰ ੨ ਵਜੇ ਮੰਡੀ ਪੁਜ ਗਏ।



ਕੁਲੂ ਦੀ ਹੁਸੀਨ ਵਾਦੀ ਵਿਚ
ਮਨਾਲੀ ਦੇ ਬਾਗ

ਮੰਡੀ ਦਰਿਆ ਬਿਆਸ ਦੇ ਕੰਢੇ ਵਸਿਆ ਪੁਰਾਣੀ ਰਿਆਸਤ ਮੰਡੀ ਦਾ ਮੁਖ ਅਸਥਾਨ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਵੀ ਆਏ ਸਨ ਅਤੇ ਉਹਨਾਂ ਦੀ ਯਾਦ ਵਿਚ ਇਕ ਗੁਰਦੁਆਰਾ ਵੀ ਹੈ। ਧੁਰ ਚੋਟੀ ਤੇ ਤਾਰਨਾ ਦੇਵੀ ਦਾ ਮੰਦਿਰ ਹੈ। ਨਾਮਧਾਰੀ ਸਿੰਘਾਂ ਦਾ ਤਗੜਾ ਕੇਂਦਰ ਹੈ ਅਤੇ ਕਾਰੋਬਾਰ ਬਹੁਤਾ ਇਹਨਾਂ ਹੱਥ ਹੈ ਅਤੇ ਸਤਿਗੁਰੂ ਜੀ ਦੇ ਨਿਵਾਸ ਵਾਸਤੇ ਇਕ ਹੋਰ ਕੋਠੀ ਦਰਿਆ ਦੇ ਕੰਢੇ ਤੇ ਹੈ।

ਇਥੋਂ ਦੇ ਰਾਜਿਆਂ ਦਾ ਵੀ ਗੁਰੂ ਘਰ ਨਾਲ ਪੁਰਾਣਾ ਸਬੰਧ ਰਿਹਾ ਹੈ ਅਤੇ ਇਥੋਂ ਦਾ ਆਖਰੀ ਰਾਜਾ ਇੰਦਰ ਸੈਨ ਸਤਿ-ਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਬਹੁਤ ਅਕੀਦਤ ਰਖਦਾ ਸੀ। ਸਾਦ ਮੁਰਾਦਾ ਦੇਸ਼ ਭਗਤਕ ਖਿਆਲਾਂ ਦਾ ਸੀ। ਜਿਸ ਵੇਲੇ ਭਾਸ਼ਾ ਬਾਰੇ ਵਿਵਾਦ ਚਲ ਰਹੇ ਸਨ ਤਾਂ ਉਸ ਨੂੰ ਕਿਸੇ ਨੇਤਾ ਨੇ ਪੁਛਿਆ ਕਿ ਤੁਸੀਂ ਪੰਜਾਬੀ ਹੋ ਜਾਂ ਪਹਾੜੀਏ ਤਾਂ ਉਸ ਦਾ ਉਤਰ ਸੀ, "ਅਸੀਂ ਪੰਜਾਬੀ ਪਹਾੜੀਏ ਹਾਂ"।

ਦੁਪਹਿਰ ਵੇਲੇ ਗਰਮੀ ਦਾ ਆਭਾਸ ਹੋ ਰਿਹਾ ਸੀ। ਕੋਈ ਵਾਕਫ ਸੱਜਣ ਨਹੀਂ ਮਿਲਿਆ। ਇਥੋਂ ਬਸ ਦਰਿਆ ਬਿਆਸ ਦਾ ਕੰਢਾ ਫੜਦੀ ਹੈ। ਪਹਾੜਾਂ ਵਿਚ ਸੜਕਾਂ ਦਰਿਆਵਾਂ ਖੱਡਾਂ ਦੇ ਨਾਲ ਨਾਲ ਹੀ ਬਣੀਆਂ ਹੋਈਆਂ ਹਨ। ਦਰਿਆ ਬਿਆਸ ਵਿਚ ਪਾਣੀ ਬਹੁਤ ਹੀ ਘੱਟ ਸੀ ਕਿਉਂਕਿ ਸਾਰਾ ਪਾਣੀ ਤਾਂ ਉਪਰੋਂ ਹੀ ਸਤਿਲੁਜ ਨੂੰ ਭੇਟ ਕਰ ਦਿਤਾ ਹੋਇਆ ਸੀ।

ਕੋਈ ਡੇਢ ਘੰਟੇ ਬਾਅਦ ਉਹ ਪੰਡੋਹ ਦਾ ਅਸਥਾਨ ਆਉਂਦਾ ਹੈ ਜਿਥੇ ਡੈਮ ਬਣਾ ਕੇ ਪਾਣੀ ਸਤਲੁਜ ਵਲ ਤੋਰਿਆ ਗਿਆ ਹੈ। ਇਥੇ ਬਸ ਨਹੀਂ ਰੁਕੀ। ਡੈਮ ਦੀ ਸੁੰਦਰਤਾ ਦਾ ਨਜ਼ਾਰਾ ਬਸ ਚੋਂ ਹੀ ਦੇਖਿਆ। ਡੈਮ ਦੇ ਉਪਰੋਂ ਦੀ ਬਸ ਦਰਿਆ ਪਾਰ ਕਰਦੀ ਹੈ। ਖੱਬੇ ਬੰਨੇ ਸੁਕਮ-ਸੁੱਕਾ ਬਿਆਸ ਸਜੇ ਬੰਨੇ ਠਾਠਾਂ ਮਾਰਦਾ ਬਿਆਸ।

ਡੈਮ ਪਾਰ ਕਰਕੇ ਬਸ ਇਕ ਦਮ ਚੜਾਈ ਚੜਦੀ ਹੈ ਜ਼ਬਰਦਸਤ ਮੋੜਾਂ ਵਿਚ ਜੁਲਾਹੇ ਦੀ ਨਲੀ ਵਾਂਗ ਕਦੀ ਏਧਰ ਕਦੀ ਓਧਰ ਹੌਲੀ ਹੌਲੀ ਉਪਰ ਹੀ ਉਪਰ ਚਲੀ ਜਾਂਦੀ ਹੈ। ਡੈਮ ਥਲੇ ਦੂਰ ਦੂਰ ਹੁੰਦਾ ਜਾਂਦਾ ਦਿਸਦਾ ਹੈ। ਦੂਰ ਥੱਲੇ ਬਿਆਸ ਦੇ ਮਿਟੀ ਰੰਗੇ ਪਾਣੀ ਦੀ ਤਹਿ ਦਿਸਦੀ ਹੈ। ਬਹੁਤ ਗੰਭੀਰ ਅਤੇ ਅਡੋਲ ਲਗਦਾ ਹੈ ਪਾਣੀ। ਕਈ ਵਾਰ ਇਵੇਂ ਲਗਦਾ ਹੈ ਜਿਵੇਂ ਬਸ ਦਰਿਆ ਉਪਰ ਉਡ ਕੇ ਜਾ ਰਹੀ ਹੈ।

ਰਸਤੇ ਵਿਚ ਹਨੋਗੀ ਦੇਵੀ ਦਾ ਮੰਦਿਰ ਆਉਂਦਾ ਹੈ। ਸੜਕ ਦੇ ਐਨ ਕੰਢੇ ਬਣਿਆ ਇਹ ਮੰਦਿਰ। ਗਡੀਆਂ ਦੇ ਠਹਿਰਨ ਦਾ ਥਾਂ ਹੈ। ਇਥੇ ਪਾਣੀ ਹੈ ਫਲਸ਼ ਟੱਟੀਆਂ ਹਨ। ਬਸਾਂ ਕਾਰਾਂ ਦੀਆਂ ਸਵਾਰੀਆਂ ਮੰਦਰ ਵਿਚ ਮੱਥਾ ਟੇਕਦੀਆਂ ਹਨ। ਫੁਲੜੀਆਂ ਦਾ ਪ੍ਰਸ਼ਾਦ ਬਸ ਵਿਚ ਹੀ ਆ ਕੇ ਵੰਡ ਜਾਂਦੇ ਹਨ। ਹਨੋਗੀ ਦੇਵੀ ਦੇ ਇਤਿਹਾਸ ਬਾਰੇ ਤਾਂ ਪਤਾ ਨਹੀਂ ਲਗਿਆ ਪਰ ਬਹੁਤ ਸਾਰੇ ਟਰਕਾਂ ਤੇ ਹਨੋਗੀ ਦੇਵੀ ਦੀ ਜੈ ਦੇ ਨਾਅਰੇ ਲਿਖੇ ਹੋਏ ਹਨ। ਆਖਰ ਏਡੇ ਬਿਖੜੇ ਰਾਹਾਂ ਅਤੇ ਖਤਰਨਾਕ ਸਫਰਾਂ ਵਿਚ ਉਹਨਾਂ ਦੀ ਰਖਸ਼ਕ ਤਾਂ ਇਥੇ ਬੈਠੀ ਹੈ। ਭੁੰਤਰ ਸ਼ਾਮ ਪੰਜ ਕੁ ਵਜੇ ਪੁਜੇ ਤਾਂ ਟਰੈਫਿਕ ਜਾਮ ਸੀ। ਟਰੈਫਿਕ ਜਾਮ ਬਦੇਸ਼ੀਆਂ ਦੀ ਇਕ ਟੋਲੀ ਨੇ ਕੀਤਾ ਸੀ। ਉਹ ਸਪੈਸ਼ਲ ਬਸ ਰਾਹੀਂ ਦੁਨੀਆ ਦੇ ਟੂਰ ਤੇ ਸਨ ਅਤੇ ਸਟਿਲ ਤੇ ਮੂਵੀ ਕੈਮਰੇ ਲੈ ਕੇ ਕਿਸੇ ਚੀਜ਼ ਦੀਆਂ ਤਸਵੀਰਾਂ ਬੜੇ ਆਹਰ ਨਾਲ ਖਿੱਚ ਰਹੇ ਸਨ। ਥੱਲੇ ਉਤਰ ਕੇ ਵੇਖਿਆ ਇਕ ਪਹਾੜੀਆ ਇਕ ਦੇਵਤੇ ਦੀ ਮੂਰਤੀ ਸਜਾ ਕੇ ਵੰਹਿਗੀ ਵਿਚ ਰਖ ਕੇ ਬੈਠਾ ਸੀ। ਬਸ ਉਸਦੇ ਦੁਆਲੇ ਵਦੇਸ਼ੀਆਂ ਦਾ ਝੁਰਮਟ ਸੀ ਅਤੇ ਗੋਰੇ ਗੋਰੀਆਂ ਨੂੰ ਵੇਖਣ ਵਾਸਤੇ ਬਾਕੀ ਦੀ ਭੀੜ। ਭੁੰਤਰ ਸੜਕ ਦੇ ਨਾਲ ਹੀ ਹਵਾਈ ਅੱਡਾ ਹੈ ਪਰ ਅਜੇ ਇਸ ਸੀਜ਼ਨ ਦੀਆਂ ਉੜਾਨਾਂ ਸ਼ੁਰੂ ਨਹੀਂ ਸਨ ਹੋਈਆਂ।

ਅਗੋਂ ਕੁਲੂ ਮਨਾਲੀ ਦਾ ਸਫਰ ਬਹੁਤ ਸੁਹਾਵਣੇ ਦ੍ਰਿਸ਼ਾਂ ਅਤੇ ਆਲੇ ਦੁਆਲੇ ਵਾਲਾ ਹੈ। ਦਰਿਆ ਬਿਆਸ ਦਾ ਬਹੁਤ ਨਿਰਮਲ ਪਾਣੀ ਨਾਲ ਨਾਲ ਚਲਦਾ ਹੈ। ਸਾਡੀ ਬਸ ਵਾਲਾ ਡਰਾਈਵਰ ਹੁਣ ਬਸ ਥਾਂ ਥਾਂ ਰੋਕਣ ਲੱਗ ਪਿਆ। ਉਸ ਨੇ ਕੋਈ ਸਮਾਨ ਪੰਜਾਬ ਤੋਂ ਖੜਿਆ ਸੀ ਉਸ ਨੂੰ ਵੇਚਣ ਵਾਸਤੇ ਉਹ ਦੁਕਾਨਦਾਰਾਂ ਨਾਲ ਸੌਦਾ ਕਰਦਾ ਇਵੇਂ ਹੀ ਕਲ ਨੂੰ ਕੋਈ ਚੀਜ਼ ਪਹਾੜ ਤੋਂ ਪੰਜਾਬ ਵਲ ਵੇਚਣ ਵਾਸਤੇ ਲੈ ਜਾਵੇਗਾ।

ਹੁਣ ਰਾਤ ਹੋ ਚੁਕੀ ਸੀ। ਠੰਢ ਵੀ ਵਧ ਗਈ ਸੀ। ਅਸੀਂ ਠੀਕ ਵਕਤ ਤੋਂ ਇਕ ਘੰਟਾ ਦੇਰ ਬਾਅਦ ਸ਼ਾਮ ੮ ਵਜੇ ਮਨਾਲੀ ਪੁਜੇ। ਮਨਾਲੀ ਦਾ ਰਸਤਾ ਅਤੇ ਸਫਰ ਜਿਨ੍ਹਾਂ ਖੂਬਸੂਰਤ ਹੈ ਬਸ ਅੱਡਾ ਉਨਾਂ ਹੀ ਖਸਤਾ ਹਾਲਤ ਤੇ ਮੰਦਾ ਸੀ।

ਕਿਉਂਕਿ ਮੈਂ ਇਥੇ ਪਹਿਲੀ ਵਾਰ ਆਇਆ ਸੀ ਮੈਨੂੰ ਪਤਾ ਨਹੀਂ ਸੀ ਕਿ ਅਗੋਂ ਜਾਣਾ ਕਿਥੇ ਹੈ। ਏਨਾ ਕੁ ਪਤਾ ਲਗਾ ਸੀ ਕਿ ਪੁਲ ਪਾਰ ਕਰਕੇ ਨਾਲ ਹੀ ਸਤਿਗੁਰੂ ਜੀ ਦੀ ਕੋਠੀ ਹੈ ਪਰ ਏਥੇ ਦਰਖਤਾਂ ਦੀ ਛਾਂ ਵਿਚ ਹਨੇਰਾ ਏਨਾ ਸੀ ਕਿ ਰਸਤਾ ਤਾਂ ਕਿਤੇ ਰਿਹਾ ਪੁਲ ਵੀ ਦਿਸਣਾ ਮੁਸ਼ਕਲ ਸੀ।

ਇਕ ਦੋ ਕੁਲੀਆਂ ਨੂੰ ਪੁਛਣ ਬਾਅਦ ਇਕ ਮਜ਼ਦੂਰ ਮਿਲ ਗਿਆ ਜਿਸ ਨੂੰ "ਨਾਮਧਾਰੀ ਗੁਰਦਵਾਰੇ" ਦਾ ਪਤਾ ਸੀ। ਉਸ ਦਸਿਆ ਕਿ ਅਸੀਂ ਅਧੇ ਘੰਟੇ ਜਾਂ ੨੦ ਮਿੰਟ ਵਿਚ ਉਥੇ ਪੁਜਾਂਗੇ। ਪਰ ਉਹ ਸੜਕ ਛੱਡ ਕੇ ਪਗਡੰਡੀ ਰਾਹੀਂ ਹੇਠਾਂ ਉਤਰਿਆ ਹੀ ਸੀ ਕਿ ਅਗੇ ਹੋਟਲ ਬਿਆਸ

ਦੇ ਬਾਹਰ ਸ: ਮਹਿੰਦਰ ਸਿੰਘ ਮੰਡੀ ਵਾਲੇ ਮਿਲ ਪਏ । ਮੇਰਾ ਹੌਸਲਾ ਵਧਿਆ ਕਿ ਕੋਈ ਤਾਂ ਵਾਕਫ ਕਾਰ ਮਿਲ ਪਿਆ ਹੁਣ ਉਹ ਤਸਲੀ ਨਾਲ ਡੇਰੇ ਪਹੁੰਚਾ ਦੇਣਗੇ । ਗਲਵਕੜੀਆਂ ਬਾਅਦ ਉਹ ਸਾਨੂੰ ਹੋਟਲ ਦੀ ਉਪਰਲੀ ਮੰਜ਼ਿਲ ਤੇ ਲੈ ਗਏ ।

ਉਪਰ ਕਮਰਾ ਨੰਬਰ ੧੧੮ ਵਿਚ ਕਾਫ਼ੀ ਰੌਣਕ ਸੀ । ਪੰਡਤ ਗੋਪਾਲ ਸਿੰਘ ਜੀ, ਸੰਤ ਬਲਕਾਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਪੂਰਬਾ ਪਤਨੀ, ਸ. ਕੇਹਰ ਸਿੰਘ ਹਮਰਾਹੀ ਭੁੱਤਰ ਅਤੇ ਮੰਡੀ ਤੋਂ ਸ: ਮੋਹਣ ਸਿੰਘ ਅਤੇ ਇਥੇ ਹੀ ਪ੍ਰੀਤਮ ਸਿੰਘ ਕਵੀ ਵੀ ਸਨ । ਫਰਕ ਕੇਵਲ ਇਹ ਸੀ ਕਿ ਕਵੀ ਜੀ ਨੂੰ ਬੁਖਾਰ ਸੀ ਤੇ ਬਾਕੀ ਦੇ ਖਬਰ ਲੈਣ ਆਏ ਹੋਏ ਸਨ ।

ਮਨਾਲੀ ਆਏ ਜਥੇ ਦਾ ਬਹੁਤਿਆਂ ਦਾ ਡੇਰਾ ਇਸੇ ਹੋਟਲ ਵਿਚ ਸੀ । ਸਤਿਗੁਰੂ ਅਤੇ ਉਹਨਾਂ ਦੇ ਨਿੱਜੀ ਸੇਵਕਾਂ ਦਾ ਡੇਰਾ ਉਹਨਾਂ ਦੇ ਆਪਣੇ ਨਿਵਾਸ ਅਸਥਾਨ 'ਚ ਸੀ । ਮੇਰਾ ਡੇਰਾ ਕਵੀ ਜੀ ਨਾਲ ਹੀ ਲੱਗ ਗਿਆ ।



ਮਨਾਲੀ ਵਿਖੇ ਅਧਿਐਨ ਸਮਾਗਮ ਦਾ ਇਕ ਦ੍ਰਿਸ਼. ਖਬੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਰਾਜਮਾਨ ਹਨ

ਰਾਤ ਦੇ ਆਰੰਭ ਦੇ ਇਸ ਵੇਲੇ ਭਾਵੇਂ ਮਨਾਲੀ ਵੇਖਿਆ ਨਹੀਂ ਸੀ ਜਾ ਸਕਦਾ ਪਰ ਉਸਦਾ ਅਨੁਭਵ ਜ਼ਰੂਰ ਹੋ ਰਿਹਾ ਸੀ । ਮਿੱਠੀ ਮਿੱਠੀ ਠੰਡ, ਲੱਕੜ ਦਾ ਬਣਿਆਂ ਹੋਟਲ ਕੋਲ ਬਿਆਸ ਦਰਿਆ ਦਾ ਮਧੁਰ ਸੰਗੀਤ । ਮਨਾਲੀ ਦੀ ਠੰਡ ਵਿਚ ਦੋਸਤੀ ਦਾ ਨਿੱਘ । ਲੰਮੇ ਸਫਰ ਦਾ ਥਕੇਵਾਂ ਮਹਿਸੂਸ ਨਹੀਂ ਸੀ ਹੋ ਰਿਹਾ ।

ਥੋਹੜੀ ਦੇਰ ਬਾਅਦ ਸਕੂਟਰ ਦੇ ਉਤੇ ਮੈਨੂੰ ਸ. ਕਿਹਰ ਸਿੰਘ ਹਮਰਾਹੀ ਕੁਝ ਤਾਂ ਮਨਾਲੀ ਦੀਆਂ ਸੜਕਾਂ ਤੇ ਘੁੰਮਾ ਲਿਆਏ ਤੇ ਬਾਅਦ ਵਿਚ ਸਤਿਗੁਰੂ ਦੇ ਨਿਵਾਸ ਸਥਾਨ 'ਕੋਠੀ' ਤੋਂ ਲੰਗਰ ਵੀ ਛਕਾ ਲਿਆਏ ।

ਜਿਸ ਵੇਲੇ ਪੰਜਾਬ ਵਿਚ ਚਮਾਸੇ ਦੀ ਗਰਮੀ ਨਾਲ ਬੁਰਾ ਹਾਲ ਸੀ ਉਥੇ ਸਾਨੂੰ ਮਨਾਲੀ ਵਿਚ ਦੋ ਦੋ ਮੋਟੇ ਕੰਬਲ ਬਿਸਤਰਿਆਂ ਤੇ ਪਏ ਉਡੀਕ ਰਹੇ ਸਨ ।

ਬਿਆਸ ਦਰਿਆ ਦੀ ਆਵਾਜ਼ ਇਕ ਟੱਕ ਇਕ ਸੁਰ ਵਿਚ ਇਵੇਂ ਆ ਰਹੀ ਸੀ ਜਿਵੇਂ ਕੁਦਰਤ ਦੇ ਬਹੁਤ ਵਡੇ ਤਾਨਪੂਰਿਆਂ ਦਾ ਸਮੂਹ ਛੇੜ ਰਖਿਆ ਹੋਵੇ । ਇਹ ਆਵਾਜ਼ ਬਹੁਤ ਪਿਆਰੀ ਲਗ ਰਹੀ ਸੀ ਅਤੇ ਰਾਤ ਨੂੰ ਸੋਣ ਵਿਚ ਵਿਘਨ ਪਾਉਣ ਦੀ ਥਾਂ ਸਹਾਈ ਹੋ ਰਹੀ ਸੀ । ਫੇਰ ਵੀ ਅਸੀਂ ਇਸ ਵਿਸਮਾਦੀ ਸੰਗੀਤ ਅਤੇ ਵਾਯੂਮੰਡਲ ਵਿਚ ਗੱਲਾਂ ਕਰਦੇ ਰਹੇ । ਰਸਤੇ ਵਿਚ ਬੱਸ ਤੇ ਆਉਂਦਿਆਂ ਸੜਕ ਦੇ ਨਾਲ ਨਾਲ ਹੀ ਚਲਦੇ ਦਰਿਆ ਬਿਆਸ ਦੇ ਸਾਫ ਤੇ ਚਮਕੀਲੇ ਪਾਣੀ ਨੂੰ ਵੇਖ ਕੇ ਕਈਆਂ ਦਾ ਜੀਅ ਕਰਦਾ ਸੀ ਕਿ ਉਹ ਹੁਣੇ ਹੀ ਇਸ ਵਿਚ ਇਸ਼ਨਾਨ ਕਰਨ । ਫੇਰ ਉਹਨਾਂ ਇਸ਼ਨਾਨ ਦੇ ਇਛੁੱਕਾਂ ਦਾ ਐਲਾਨ ਸੀ ਕਿ ਉਹ ਮਨਾਲੀ ਪਹੁੰਚ ਕੇ ਹੀ ਦਰਿਆ ਵਿਚ ਇਸ਼ਨਾਨ ਕਰਨਗੇ । ਪਰ ਇਹ ਤਾਂ ਰਸਤੇ ਦੀਆਂ ਹੀ ਸੋਚਾਂ ਸਨ । ਜਦੋਂ ਮੈਂ ਇਹ ਗਲ ਕੀਤੀ ਤਾਂ ਸ: ਮੋਹਨ ਸਿੰਘ ਮੰਡੀ ਵਾਲੇ ਕਹਿਣ ਲਗੇ ਦਰਿਆ ਦੇ ਪਾਣੀ ਵਿਚ ਤੁਸੀਂ ਇਕ ਮਿੰਟ ਉਂਗਲੀ ਨਹੀਂ ਰਖ ਸਕੋਗੇ ! ਏਨਾ ਠੰਡਾ ਹੈ ! ਪਰ ਅਸਾਂ ਦਰਿਆ ਤੇ ਕਿਉਂ ਨਹਾਉਣ ਜਾਣਾ ਸੀ ਜਦੋਂ ਕਿ ਹੋਟਲ ਵਿਚ ਗਰਮ ਠੰਡੇ ਪਾਣੀ ਦਾ ਪ੍ਰਬੰਧ ਸੀ ।

ਸਵੇਰੇ ਸਾਢੇ ਤਿੰਨ ਵਜੇ ਜਦੋਂ ਆਸਾ ਦੀ ਵਾਰ ਦੇ ਕੀਰਤਨ ਅਤੇ ਸਤਿਗੁਰਾਂ ਦੇ ਦਰਸ਼ਨ ਕਰਨ ਜਾਣ ਲਈ ਉਠਿਆ ਤਾਂ ਨਾਮਧਾਰੀਆਂ ਤੋਂ ਸਿਵਾ ਸਾਰੀ ਮਨਾਲੀ ਘੂਕ ਸੁਤੀ ਪਈ ਸੀ । ਇਥੇ ਲੋਕ ਅਨੰਦ ਮਾਨਣ ਲਈ ਆਉਂਦੇ ਹਨ ਆਰਾਮ ਕਰਨ ਵਾਸਤੇ । ਸੈਰ ਦਿਨੇ ਹੀ ਕਰਦੇ ਹਨ ਰਾਤ ਲੇਟ ਸੌਂ ਕੇ ਸਵੇਰੇ ਲੇਟ ਉਠਦੇ ਹਨ । ਸਵੇਰੇ ਤਿੰਨ ਵਜੇ ਕੌਣ ਮਾਈ ਦਾ ਲਾਲ ਉਠੇ । ਜਦੋਂ ਮੈਂ ਪਖਾਨੇ ਤੋਂ ਵਿਹਲਾ ਹੋਇਆ ਤਾਂ ਪਤਾ ਲਗ ਗਿਆ ਕਿ ਗਰਮ ਕੀ ਹੁਣ ਤਾਂ ਠੰਡਾ ਪਾਣੀ ਵੀ ਟੂਟੀ ਵਿਚ ਨਹੀਂ ਰਿਹਾ । ਥੋੜ੍ਹਾ ਪਾਣੀ ਸੀ ਜੋ ਖਤਮ ਹੋ ਗਿਆ ।

ਹੁਣ ਕੀ ਕੀਤਾ ਜਾਵੇ ? ਦਰਿਆ ਤੇ ਜਾਇਆ ਜਾਵੇ ? ਮੋਹਨ ਸਿੰਘ ਨੇ ਕਿਹਾ "ਇਸ ਵੇਲੇ ਉਥੇ ਜਾਣਾ ਖਤਰਨਾਕ ਹੈ । ਤੁਹਾਨੂੰ ਰਾਹ ਦਾ ਵੀ ਪਤਾ ਨਹੀਂ । ਤੁਸੀਂ ਇੰਜ ਕਰੋ ਇਥੋਂ ਪੁਲ ਪਾਰ ਕਰਕੇ ਨਾਲ ਹੀ ਪਾਣੀ ਦੀ ਕੂਲ੍ਹ ਹੈ । ਪਾਣੀ ਪਹਾੜੀ ਵਿਚੋਂ ਫੁੱਟਦਾ ਹੈ ਉਸ ਵਿਚ ਨਹਾ

ਆਓ।" ਪਰ ਰਾਹ ਦੀ ਸਮਸਿਆ ਫੇਰ ਸਾਹਮਣੇ ਸੀ। ਹੁਣ ਮੋਹਨ ਸਿੰਘ ਨੇ ਆਪ ਹਿੰਮਤ ਕੀਤੀ ਪਹਿਲਾਂ ਤਾਂ ਹੋਟਲ ਦੇ ਕਰਮਚਾਰੀਆਂ ਨੂੰ ਲਭਿਆ ਪਰ ਫਜ਼ੂਲ। ਫੇਰ ਉਹ ਆਪ ਬਾਲਟੀ ਲੈ ਕੇ ਗਿਆ ਤੇ ਕਹਿ ਗਿਆ ਕਿ ਮੈਂ ਦਰਿਆ ਤੋਂ ਪਾਣੀ ਲਿਆ ਦਿੰਦਾ ਹਾਂ। ਉਸਦੇ ਲਿਆਂਦੇ ਠੰਢ ਯਖ ਪਾਣੀ ਦਾ ਮੁਕਾਬਲਾ ਸਰੀਰ ਨੇ ਕਿਵੇਂ ਕੀਤਾ? ਪਰ ਜਾਪਦਾ ਸੀ ਬਰਫ ਵਿਚ ਲਗ ਚੁਕੇ ਹਾਂ। ਮੈਂ ਮੋਹਨ ਸਿੰਘ ਨੂੰ ਕਿਹਾ ਯਾਰ ਪਾਣੀ ਤਾਂ ਦਰਿਆ ਦਾ ਠੀਕ ਹੀ ਬਹੁਤ ਠੰਡਾ ਹੈ।

ਉਹ ਕਹਿਣ ਲਗਾ ਇਹ ਦਰਿਆ ਦਾ ਪਾਣੀ ਨਹੀਂ ਸੀ ਇਹ ਕੂਲ੍ਹ ਦਾ ਪਾਣੀ ਸੀ। ਦਰਿਆ ਤੇ ਤਾਂ ਮੈਂ ਗਿਆ ਹੀ ਨਹੀਂ। ਉਹ ਤਾਂ ਇਸ ਤੋਂ ਵੀ ਬਹੁਤ ਠੰਡਾ ਹੈ। ਦਿਨੇ ਪਤਾ ਲਗਾ ਕਿ ਉਸੇ ਸਮੇਂ ਕਈ ਸਿੰਘਾਂ ਨੇ ਦਰਿਆ ਤੇ ਜਾ ਕੇ ਸਣੇ ਕੇਸੀਂ ਇਸ਼ਨਾਨ ਕੀਤਾ ਸੀ।

ਇਸ਼ਨਾਨ ਬਾਦ ਮੈਨੂੰ ਕੇਹਰ ਸਿੰਘ ਸਕੂਟਰ ਤੇ ਕੋਠੀ ਲੈ ਗਿਆ ਹਨੇਰਾ ਬਹੁਤ ਸੀ ਪਰ ਕਿਤੇ ਕਿਤੇ ਬੱਤੀ ਜੱਗ ਰਹੀ ਸੀ। ਮੇਰਾ ਧਿਆਨ ਉਪਰ ਗਿਆ। ਜਿਵੇਂ ਕਿਸੇ ਹੋਰ ਧਰਤੀ ਤੋਂ ਅੰਤਰਿਕਸ਼ ਯਾਨ ਸਵਾਰੀਆਂ ਸਮੇਤ ਆ ਕੇ ਟਿਕਿਆ ਹੋਵੇ। ਇਵੇਂ ਦੀ ਸ਼ੀਸ਼ਿਆਂ ਜੜੀ ਪੁਲਾੜੀ ਬੱਘੀ ਜਿਹੀ ਵਿਚ ਮਾੜਾ ਮਾੜਾ ਚਾਨਣ ਦਿਸ ਰਿਹਾ ਸੀ ਅਤੇ ਵਿਚ ਇਨਸਾਨੀ ਬੁੱਤਾਂ ਦਾ ਝਾਉਲਾ ਪੈ ਰਿਹਾ ਸੀ। ਇਹ ਹੀ ਦੀਵਾਨ ਅਸਥਾਨ ਸੀ। ਕੰਬਲਾਂ ਚਾਦਰਾਂ ਦੀਆਂ ਬੁਕਲਾਂ ਮਾਰੀਆਂ ਝੁੰਗਲਮਾਟੇ ਕਰੀ ਸਿੰਘ ਨਿਤਨੇਮ ਕਰ ਰਹੇ ਸਨ ਅਤੇ ਸੰਗੀਤ ਦੀ ਮਿੱਠੀ ਫੁਹਾਰ ਸੁਣਾਈ ਦੇ ਰਹੀ ਸੀ ਜਿਵੇਂ ਸਮੁੰਦਰੀ ਜਹਾਜ਼ ਵਿਚ, ਵਿਚੋ ਵਿਚ ਪੌੜੀਆਂ ਹੁੰਦੀਆਂ ਹਨ ਇਵੇਂ ਹੀ ਅਸੀਂ ਛੋਟੇ ਜਿਹੇ ਰਸਤੇ ਥਾਣੀਂ ਅਗੋਂ ਉਪਰ ਨੂੰ ਦੋ ਪੌੜੀਆਂ ਚੜ੍ਹ ਕੇ ਇਸ ਦੇਵ ਅਸਥਾਨ ਤੇ ਪੁਜ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦਿਲਰੁਬਾ ਨਾਲ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਖਜ਼ਾਨ ਸਿੰਘ ਹੌਲੀ ਹੌਲੀ ਤਬਲਾ ਵਜਾ ਰਹੇ ਸਨ ਪਰ ਬੋਲ ਨਹੀਂ ਰਹੇ ਸਨ। (ਬਾਅਦ ਵਿਚ ਪਤਾ ਲਗਾ ਕਿ ਉਹ ਬੀਮਾਰ ਸਨ। ਨਾਲ ਸੰਤ ਬਲਕਾਰ ਸਿੰਘ, ਮਾਸਟਰ ਦਰਸ਼ਨ ਸਿੰਘ ਜੀ ਸਲੋਕ ਪੜ੍ਹ ਰਹੇ ਸਨ। ਸਵੇਰੇ ਛੇ ਵਜੇ ਆਸਾ ਦੀ ਵਾਰ ਦੇ ਭੋਗ ਨਾਲ ਸੇਬਾਂ ਦਾ ਪ੍ਰਸ਼ਾਦ ਵਰਤਾਇਆ ਗਿਆ।

ਇਸ ਵੇਲੇ ਸੂਰਜ ਦੀਆਂ ਕਿਰਨਾਂ ਪਹਾੜੀ ਚੋਟੀਆਂ ਤੇ ਦਿਸ ਰਹੀਆਂ ਸਨ ਪਰ ਅਜੇ ਥੱਲੇ ਪਹਾੜਾਂ ਦਾ ਪਰਛਾਵਾਂ ਹੀ ਸੀ। ਮਨਾਲੀ ਆਪਣੇ ਮਾਨ ਮੱਤੇ ਹੁਸਨ ਅਤੇ ਭਰਪੂਰ ਜੋਬਨ ਨਾਲ ਮੋਹ ਰਹੀ ਸੀ। ਦੂਰ ਪਹਾੜਾਂ ਦੀਆਂ ਕੁਝ ਚੋਟੀਆਂ ਦਿਸ ਰਹੀਆਂ ਸਨ!

ਉਹਨਾਂ ਨੂੰ ਵੇਖ ਕੇ ਮੈਨੂੰ ਟੈਗੋਰ ਦਾ ਇਹ ਕਥਨ ਯਾਦ ਆਇਆ ਕਿ "ਪਹਾੜੀਆਂ ਬੱਚਿਆਂ ਦੀਆਂ ਕਿਲਕਾਰੀਆਂ ਵਾਂਗ ਹਨ ਜਿਹੜੇ ਤਾਰਿਆਂ ਨੂੰ ਫੜਨ ਲਈ ਬਾਹਵਾਂ ਉਲਾਰ ਰਹੇ ਹਨ।" ਇਹ ਪਹਾੜ ਪਤਾ ਨਹੀਂ ਕਿਹੜੇ ਜੁਗਾਂ ਦੇ ਇਥੇ ਅਸਮਾਨੀ ਰਹਿਮਤਾਂ ਨੂੰ ਚੁੰਮ ਰਹੇ ਹਨ ਕੀ ਗਲਾਂ ਕਰ ਰਹੇ ਹਨ ਅਤੇ ਕਿਹੜੇ-ਕਿਹੜੇ ਰਹਿਸ ਛੁਪਾਈ ਬੈਠੇ ਹਨ ਅਤੇ ਆਪਣੇ ਅੰਦਰ ਅਨੰਤ ਦੌਲਤਾਂ ਦਾ ਭੰਡਾਰ ਸਮੇਟੀ ਬੈਠੇ ਹਨ। ਜੁਗਾਂ ਤੋਂ ਇਹ ਰਹਿਮਤਾਂ ਵੰਡ



ਮਨਾਲੀ ਕੋਠੀ ਵਿਖੇ ਸਮਾਗਮ ਦਾ ਦ੍ਰਿਸ਼

ਰਹੇ ਹਨ। ਉਹਨਾਂ ਵਿਚ ਨਾ ਕਦੇ ਤੋਟ ਆਈ ਹੈ ਤੇ ਨਾ ਹੀ ਕਦੇ ਕਮਜ਼ੋਰੀ।

ਸਾਰੀ ਮਨਾਲੀ ਸੂਰਜ ਸੂਰਜ ਦੇ ਚਾਨਣ ਵਿਚ ਲਿਸ਼ਕ ਪਈ ਸੀ। ਪਹਾੜ ਹਰੇ ਭਰੇ ਖੇਤ ਸਭ ਨਾਤੇ ਧੋਤੇ ਦਿਸ ਰਹੇ ਸਨ।

ਮਨਾਲੀ ਦੇ ਹੁਸਨ ਵਿਚ ਇਥੋਂ ਦੀਆਂ ਸੁਗੰਧੀ ਭਰਪੂਰ ਸੀਤਲ ਪੌਣਾਂ ਦਾ ਵੀ ਹਿੱਸਾ ਹੈ। ਇਥੋਂ ਦੇ ਇਕਾਂਤ ਤੇ ਸ਼ਾਂਤ ਵਾਤਾਵਰਣ ਦਾ ਵੀ ਸੱਪਾਂ ਵਾਂਗ ਕਲੋਲਾਂ ਕਰਦੇ ਦਰਿਆ ਬਿਆਸ ਦੇ ਵਗਦੇ ਪਾਣੀਆਂ ਦਾ ਵੀ। ਦੀਦਾਰ ਦੇ ਸੈਂਕੜੇ ਫੁੱਟ ਉੱਚੇ ਤੇ ਸਿਧੇ ਬਿਰਖ ਇਵੇਂ ਲਗਦੇ ਸਨ ਜਿਵੇਂ ਕੁਦਰਤ ਰਾਣੀ ਦੇ ਤਿਆਰ-ਬਰ-ਤਿਆਰ ਸੈਨਿਕ ਖੜੇ ਹਨ। ਇਥੋਂ ਦੀ ਸ਼ਾਂਤੀ, ਦੈਵੀ ਸਭਿਅਤਾ, ਸਾਤਵਿਕਤਾ ਅਤੇ ਮਾਸੂਮੀਅਤ ਦੇ ਰਖਿਅਕ। ਸੇਬਾਂ ਦੇ ਬਾਗਾਂ ਦੇ ਬਾਗ ਹਨ। ਇਹਨਾਂ ਬਾਗਾਂ ਵਿਚ ਲਗੇ ਸੇਬ ਇਵੇਂ ਲਗਦੇ ਸਨ

ਜਿਵੇਂ ਦੀਵਾਲੀ ਦੀ ਰਾਤ ਨੂੰ ਬਲਬਾਂ ਦੀਆਂ ਲੜੀਆਂ ਜਿਵੇਂ ਰਾਤ ਨੂੰ ਅਕਾਸ਼ ਤੇ ਤਾਰੇ ਚਮਕਦੇ ਹੋਣ। ਸੇਬਾਂ ਨਾਲ ਦਰਖਤ ਲੱਦੇ ਪਏ ਹਨ। ਸੇਬ ਰੁਲਦੇ ਪਏ ਹਨ। ਸੇਬਾਂ ਦੀਆਂ ਪੇਟੀਆਂ ਦੀਆਂ ਪੇਟੀਆਂ ਭਰ ਭਰ ਕੇ ਮੈਦਾਨਾਂ ਵਾਸਤੇ ਟਰੱਕਾਂ ਵਿਚ ਲਦੀਂਦੀਆਂ ਪਈਆਂ ਹਨ। ਦੂਰ ਪਹਾੜ ਦੀ ਟੀਸੀ ਤੋਂ ਇਕ ਪੇਟੀ ਤਿਰਛੀ ਚਾਲ ਵਿਚ ਸਿਧੀ ਪਰੋਰੇ ਜਿਹੇ ਦਰਖਤਾਂ ਦੇ ਝੁੰਡ ਵਿਚ ਅਲੋਪ ਹੋ ਰਹੀ ਸੀ ਅਤੇ ਇਵੇਂ ਹੀ ਇਕ ਪੇਟੀ ਸਿਧੀ ਉਪਰ ਨੂੰ ਜਾ ਰਹੀ ਸੀ। ਇਹ ਤਾਰ ਰਾਹੀਂ ਆਉਂਦੀਆਂ ਜਾਂਦੀਆਂ ਸਨ ਪਰ ਦੂਰੋਂ ਤਾਰ ਦਿਸ ਨਹੀਂ ਸੀ ਰਹੀ। ਪਹਾੜ ਉਪਰ ਵਡੇ ਵਡੇ ਪੋਲ ਲਾ ਕੇ ਉਹਨਾਂ ਨੂੰ ਰੱਸਿਆਂ ਰਾਹੀਂ ਬੰਨ੍ਹ ਕੇ ਰੰਗ ਬਰੰਗੇ ਪੋਸਟਰ ਲਟਕੇ ਪਏ ਸਨ ਜਿਵੇਂ ਅਕਾਸ਼ਵਾਣੀ ਦੇ ਸੰਚਾਰ ਟਾਵਰ ਹੋਣ। ਬੋਧੀਆਂ ਨੇ ਆਪਣੇ ਪਵਿੱਤਰ ਮੰਤਰ ਇਹਨਾਂ ਕਾਗਜ਼ਾਂ ਤੇ ਲਿਖੇ ਹੋਏ ਸਨ ਤਾਕਿ ਇਹਨਾਂ ਨਾਲ ਪੌਣ ਟਕਰਾ ਕੇ ਪਵਿੱਤਰ ਹੋਵੇ ਤੇ ਇਹਨਾਂ ਪਵਿਤਰ ਮੰਤਰਾਂ ਦਾ ਸੰਚਾਰ ਹੋਵੇ।

ਵਾਰ ਦਾ ਭੋਗ ਛੇ ਵਜੇ ਪੈਂਦਾ ਫੇਰ ਇਸੇ ਹੀ ਅਸਥਾਨ ਤੇ ੭ ਵਜੇ ਤੋਂ ੧੦ ਵਜੇ ਤਕ ਸਭਾ ਲਗਦੀ ਅਤੇ ਬਾਅਦ ਦੁਪਹਿਰ ੧ ਤੋਂ ੨ ਨਿਤਨੇਮ ਹੁੰਦਾ ਅਤੇ ੨ ਤੋਂ ੫ ਮੁੜ ਵਿਦਵਾਨ ਸਭਾ ਲਗਦੀ।

ਇਸ ਸਭਾ ਵਿਚ ਇਕ ਵਿਦਵਾਨ ਸ੍ਰੀ ਗਰੰਥ ਸਾਹਿਬ ਦੀ ਇਕ ਸੈਂਚੀ ਤੋਂ ਪਾਠ ਉਚਾਰਨ ਕਰਦਾ। ਦੂਸਰੇ ਵਿਦਵਾਨ ਵਖ ਵਖ ਟੀਕਾ ਕਾਰਾਂ ਦੇ ਟੀਕੇ ਲੈ ਕੇ ਬੈਠਦੇ। ਫੇਰ ਬਾਣੀ ਦੇ ਉਚਾਰਨ ਭੇਦਾਂ ਅਤੇ ਅਰਥ ਭੇਦਾਂ ਤੇ ਵਿਚਾਰ ਹੁੰਦੀ। ਇਸ ਤਰ੍ਹਾਂ ਰੋਜ਼ ਛੇ ਘੰਟੇ ਦਾ ਇਹ ਪਰੋਗਰਾਮ ਸੀ। ਇਸ ਬੋਧ ਸਮਾਗਮ ਵਿਚੋਂ ਇਹ ਗਲ ਪ੍ਰਗਟ ਹੋਈ ਕਿ ਬਾਣੀ ਦੇ ਅਰਥਾਂ ਦੇ ਸਬੰਧ ਵਿਚ ਵਿਦਵਾਨਾਂ ਦੇ ਬਹੁਤ ਭੇਤ ਸਨ। ਸਹੀ ਅਰਥ ਕੀ ਹੋਣੇ ਚਾਹੀਦੇ ਹਨ ਇਸ ਬਾਰੇ ਹਾਜ਼ਰ ਵਿਦਵਾਨ ਆਪਣੀਆਂ ਰਾਵਾਂ ਦੇਂਦੇ ਸਨ। ਇਹ ਕਾਰਜ, ਅਭਿਲਾਖੀਆਂ ਵਾਸਤੇ ਕਿੰਨਾ ਲਾਭਦਾਇਕ, ਕਿੰਨਾ ਰੋਚਕ ਸੀ ਇਹ ਦਸਣਾ ਸ਼ਬਦਾਂ ਵਿਚ ਬਹੁਤ ਮੁਸ਼ਕਲ ਹੈ। ਪਰ ਕੁਰਬਾਨ ਜਾਈਏ ਗੁਰਬਾਣੀ ਰਚਨ ਵਾਲਿਆਂ ਦੇ ਜਿਨ੍ਹਾਂ ਗਿਆਨ ਦਾ ਅਖੁਟ ਭੰਡਾਰ ਸਿਰਜ ਦਿਤਾ ਅਤੇ ਵਾਰੇ ਵਾਰੇ ਜਾਈਏ ਵਿਦਵਾਨਾਂ ਟੀਕਾ ਕਾਰਾਂ ਦੇ ਜਿਹੜੇ ਉਸ ਗਿਆਨ ਦੇ ਭੇਦ ਖੋਲਣ ਦੇ ਜਤਨਾਂ ਵਿਚ ਹੀ ਨੇ।

ਇਸ ਸਮਾਗਮ ਤੋਂ ਬਾਅਦ ਅਸੀਂ ਕੁਝ ਸੈਰ ਕਰਦੇ ਜਾਂ ਬਾਜ਼ਾਰ ਵਿਚੋਂ ਅਖਬਾਰਾਂ ਲਿਆ ਕੇ ਪੜ੍ਹਦੇ। (ਉਥੇ ਅਖਬਾਰਾਂ ੪ ਕੁ ਵਜੇ ਪੁਜਦੀਆਂ ਸਨ)। ਸਵੇਰੇ ਕੋਠੀ ਵਿਖੇ ਹੀ ਛਾਹ ਵੇਲਾ ਹੁੰਦਾ ਦੁਪਹਿਰ ਤੇ ਸ਼ਾਮ ਨੂੰ ਲੰਗਰ ਵੀ ਉਥੇ ਹੁੰਦਾ। ਜੋ ਮੰਡੀ ਦੀਆਂ ਬੀਬੀਆਂ ਤਿਆਰ ਕਰਦੀਆਂ ਅਤੇ ਰੋਜ਼ ਵੰਨ ਸੁਵੰਨੇ ਸੁਆਦੀ ਭੋਜਨ ਤਿਆਰ ਹੁੰਦੇ। ਠਹਿਰਣ ਲਈ ਵਧੀਆ ਥਾਂ, ਸਤਿਗੁਰ ਸੰਗਤ, ਇਲਾਹੀ ਕੀਰਤਨ ਅਤੇ ਸੰਗੀਤ, ਵਿਦਵਾਨਾਂ ਦੀ ਵਿਚਾਰ ਗੋਸ਼ਟੀ, ਪਹਾੜਾਂ ਦੀ ਸੈਰ, ਵਧੀਆ ਭੋਜਨ ਅਤੇ ਆਰਾਮ ਦੀ ਵਿਵ-



ਰੋਹਤਾਂਗ ਦੀਆਂ ਬਰਫਾਂ ਲਦੀਆਂ ਚੋਟੀਆਂ
ਕਿਨੀਆਂ ਨੇੜੇ ਕਿਨੀਆਂ ਦੂਰ

ਸਥਾ। ਏਨੀਆਂ ਗਲਾਂ ਹੋਣ ਤੇ ਜੇ ਬੰਦਾ ਸਵਰਗ ਨੂੰ ਭੁਲ ਜਾਵੇ ਤਾਂ ਉਸ ਵਿਚਾਰੇ ਦਾ ਕੀ ਕਸੂਰ।

ਇਕ ਹਫਤੇ ਤੱਕ ਚਲਦੇ ਵਿਚਾਰ ਸਮਾਗਮ ਵਿਚ ਹੇਠ ਲਿਖੇ ਵਿਦਵਾਨ ਤੇ ਮਹਾਂ ਪੁਰਸ਼ ਹਿਸਾ ਲੈਂਦੇ ਰਹੇ। ਪੰਡਤ ਗੋਪਾਲ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਕਵੀ, ਜੀ, ਸੰਤ ਬਲਕਾਰ ਸਿੰਘ ਜੀ, ਪੰਡਤ ਹਰਭਜਨ ਸਿੰਘ ਖੰਡੂਵਾਲੀਏ, ਮਾਸਟਰ ਦਰਸ਼ਨ ਸਿੰਘ, ਸੰਤ ਤਰਸੇਮ ਸਿੰਘ ਜੀ, ਮਹੰਤ ਆਤਮਾ ਸਿੰਘ ਜੀ ਸਨਖਤਰਾ, ਮਾਸਟਰ ਨਿਹਾਲ ਸਿੰਘ ਜੀ, ਸੰਤ ਮਿਹਰ ਸਿੰਘ ਕਾਨਪੁਰ, ਸੰਤ ਸੁੰਦਰ ਸਿੰਘ ਫਰੀਦ, ਸ੍ਰੀ ਦਲੀਪ ਸਿੰਘ ਸੰਪਾਦਕ ਨਿਰੀਖਿਅਕ, ਸੰਤ ਨਰਿੰਦਰ ਸਿੰਘ ਮੰਡੀ, ਸੰਤ ਹਰਦਿਆਲ ਸਿੰਘ ਝਲਾਂ ਵਾਲੇ, ਮਹਾਤਮਾ ਸੁਰਜੀਤ ਸਿੰਘ, ਸੰਤ ਕਰਤਾਰ ਸਿੰਘ ਮਹਿਸਮਪੁਰ ਆਦਿਕ

ਸ਼ੁਧ ਸਪਸ਼ਟ ਉਚਾਰਨ ਤੇ ਲਗਾਂ ਮਾਤਰਾਂ ਲਾ ਕੇ ਜਿਹੜੇ ਪਾਠੀ ਪਾਠ ਕਰਦੇ ਉਹਨਾਂ ਵਿਚੋਂ ਸਤਿਗੁਰੂ ਜੀ ਆਪ

ਪ੍ਰਮੁਖ ਹੁੰਦੇ । ਪੰਡਿਤ ਗੋਪਾਲ ਸਿੰਘ, ਸ੍ਰੀ ਪ੍ਰੀਤਮ ਸਿੰਘ ਕਵੀ, ਸੰਤ ਬਲਕਾਰ ਸਿੰਘ ਅਤੇ ਮਾਸਟਰ ਦਰਸ਼ਨ ਸਿੰਘ ਦਾ ਪਾਠ ਵੀ ਬਹੁਤ ਸ਼ੁਧ ਤੇ ਸਪਸ਼ਟ ਹੁੰਦਾ ।

ਮਨਾਲੀ, ਕੁਲੂ ਵਾਦੀ ਦੇ ਉਤਰ ਵਿਚ ਸਥਿਤ ਹੈ । ਇਹ ਸਮੁੰਦਰ ਦੀ ਸਤਹ ਤੋਂ ੧੯੨੩ ਮੀਟਰ ਦੀ ਉਚਾਈ ਤੇ ਹੈ ।

ਮਨਾਲੀ ਦੀ ਸੁੰਦਰਤਾ ਤੋਂ ਪ੍ਰਭਾਵਤ ਹੋ ਕੇ ਮਹੰਤ ਆਤਮਾ ਸਿੰਘ ਸਨਖਤਰਾ ਨੇ ਇਕ ਕਵਿਤਾ ਰਚੀ,"ਵੇਖੀ ਓਹ ਮਨਾਲੀ ਹੈ" ਜਿਸ ਦੇ ਹੀ ਇਹ ਕਬਿੱਤ ਹਨ ।

ਵਡੇ ਵਡੇ ਉਚੇ ਉਚੇ ਵਿੰਗੇ ਵਿੰਗੇ ਪਹਾੜਾਂ ਵਿਚੋਂ
ਲੰਗਦੀ ਸੜਕ ਜਿਥੇ ਕਈਆਂ ਮੋੜਾਂ ਵਾਲੀ ਹੈ
ਹੇਠਾਂ ਖੱਡਾਂ ਡੂੰਘੀਆਂ, ਘਾਟੀਆਂ ਬਿਖਮ ਉਤੇ
ਨਿਕੇ ਮੋਟੇ ਪੱਥਰਾਂ ਦੀ ਜੜਤ ਵਾਲੀ ਪਾਲੀ ਹੈ ।

ਕਰਦੀ ਕੁਲਾਹਲ ਬਿਆਸਾ ਜਿਥੋਂ ਲੰਘਦੀ ਹੈ
ਮਾਰਦੀ ਵਲੇਵੇਂ ਅਲਬੇਲੀ ਮਤਵਾਲੀ ਹੈ
ਇਕ ਪਾਸੇ ਦੇਵਦਾਰ ਖੜੇ ਬ੍ਰਿਛ ਭਾਸਦੇ ਨੇ
ਜਿਵੇਂ ਪਲਟਨ ਕੋਈ ਪੈਹਰਾ ਦੇਣ ਵਾਲੀ ਹੈ ।

... ... ...

ਪੈਂਦੀ ਹੈ ਫੁਹਾਰ ਜਿਥੇ ਬਰਫਾਂ ਦੀ ਫੁਹਾਰੇ ਵਾਂਗ,
ਹਰੇ ਹਰੇ ਪਰਬਤਾਂ ਦੀ ਢੱਕੇ ਹਰਿਆਲੀ ਹੈ ।
ਠੰਡੀ ਰੁਤ ਛੇਤੀ ਪੌਣ, ਪਾਣੀ ਠੰਡਾ ਥਾਂ ਥਾਂ ਤੇ
ਗਰਮੀ ਸਿਆਸੀ ਵੀ ਨਾ ਕਿਤੇ ਡਿਠੀ ਭਾਲੀ ਹੈ ।
ਭੂਰੇ ਕਾਲੇ, ਚਿੱਟੇ ਜਿਥੇ ਬਦਲ ਬੱਦਲ ਔਂਦੇ
ਆਂਵਦੀ ਗਰਜ ਨਾਲ ਮਨਾਂ 'ਚ ਖੁਸ਼ਹਾਲੀ ਹੈ ।
ਸੇਬਾਂ ਦੇ ਬਗੀਚੇ ਤੇ ਅੰਬਾਰ ਜਿਥੇ ਚਾਰੇ ਪਾਸੇ ।
ਲਾਲ ਹਰੇ ਫਲਾਂ ਨਾਲ ਲਦੀ ਡਾਲੀ ਡਾਲੀ ਹੈ ।

... ... ...

੮ ਸਤੰਬਰ ਨੂੰ ਅਸੀਂ ਇਕ ਗਰੁਪ ਵਿਚ ਰੋਹਤਾਂਗ ਯਾਤਰਾ ਨੂੰ ਚਲੇ । ਇਸ ਯਾਤਰਾ ਜਥੇ ਦੇ ਮੁਖੀ ਸਨ ਠਾਕਰ ਉਦੇ ਸਿੰਘ ਜੀ । ਠਾਕਰ ਜੀ ਸੀ ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਹਨ । ਆਪ ਵਧੀਆ ਖਿਲਾੜੀ, ਆਜਜ਼, ਮਿਲਣਸਾਰ ਅਤੇ ਜ਼ਿੰਦਾ ਦਿਲ ਇਨਸਾਨ ਹਨ । ਇਹਨਾਂ ਨਾਲ ਵਿਚਰਨਾ ਖੁਸ਼ੀਆਂ ਅਤੇ ਖੇੜਿਆਂ ਵਿਚ ਰਹਿਣਾ ਹੁੰਦਾ ਹੈ । ਪਹਿਲਾਂ ਸ਼ਾਮ ਇਹਨਾਂ ਮੈਨੂੰ ਆਖਿਆ ਕਿ ਉਹ ਰੋਹਤਾਂਗ ਜਾ ਰਹੇ ਹਨ ਤੇ ਜੇ ਤੁਸੀਂ ਵੀ ਸਚੇ ਪਾਤਸ਼ਾਹ ਜੀ ਤੋਂ ਆਗਿਆ ਲੈ ਲਵੋ। ਮੈਂ ਉਤਰ ਦਿਤਾ ਆਪ ਹੀ ਕ੍ਰਿਪਾ ਕਰੋ । ਤਾਂ ਉਹਨਾਂ ਸਤਿਗੁਰੂ ਜੀ ਤੋਂ ਮੇਰੇ ਨਾਲ ਜਾਣ ਵਾਸਤੇ ਆਗਿਆ ਲੈ ਲਈ । ਸ: ਦਲੀਪ ਸਿੰਘ ਸੰਪਾਦਕ ਨਰੀਖਿਅਕ ਨੇ ਵੀ ਪਤਾ ਲਗਣ ਤੇ ਪਾਠ ਬੋਧ ਸਮਾਗਮ ਤੋਂ ਛੁਟੀ ਲੈ ਕੇ ਜਥੇ ਵਿਚ ਸ਼ਮੂਲੀਅਤ ਕਰ ਲਈ। ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਹੀ ਤਿਆਰੀ ਵਾਸਤੇ ਕਿਹਾ ਗਿਆ । ਉਸ ਵੇਲੇ ਲੰਗਰ ਵਿਚ ਸਾਡੇ ਵਾਸਤੇ ਨਾਲ ਲੈਜਾਣ ਵਾਸਤੇ ਪਰਾਂਉਠੇ ਤੇ ਭਾਜਾ ਤਿਆਰ ਹੋ ਗਏ ਸਨ । ਅਸੀਂ ਹਲਕਾ ਜਿਹਾ ਨਾਸ਼ਤਾ ਕੀਤਾ ਤੇ ਚਲ ਪਏ । ਸਾਡਾ ਸਫਰ ਜੀਪ ਵੈਗਣ ਵਿਚ ਸੀ । ਇਸ ਤੇ ਬਾਡੀ ਬਣਾ ਕੇ ਮੈਟਾਡੋਰ ਟਾਈਪ ਦੀ ਵੈਗਣ ਬਣਾਈ ਹੋਈ ਹੈ । ਇਹ ਜੀਪ ਵੈਗਨ ਸ: ਸੁਰਿੰਦਰ ਸਿੰਘ ਮਨਚੰਦਾ ਦਿਲੀ ਵਾਲਿਆਂ ਦੀ ਸੀ । ਉਹਨਾਂ ਇਕ ਇਹ ਗੱਡੀ ਅਤੇ ਇਕ ਨਵੀਂ ਮਰਸਡੀਜ਼ ਕਾਰ ਮਨਾਲੀ ਵਿਖੇ ਸਤਿਗੁਰੂ ਜੀ ਅਤੇ ਸਾਧ ਸੰਗਤ ਵਾਸਤੇ ਭੇਜੀ ਹੋਈ ਸੀ । ਜਾਪਦਾ ਸੀ ਤੇਲ ਵੀ ਉਹਨਾਂ ਦੇ ਬੰਦੇ ਹੀ ਪਾ ਰਹੇ ਸਨ । ਸ: ਮਨਜਿੰਦਰ ਸਿੰਘ ਅਤੇ ਡਰਾਈਵਰ ਨਰੈਣ ਦਾਸ ਮਰਸਡੀਜ਼ ਤੇ ਜੀਪ ਚਲਾਉਣ ਦੀ ਸੇਵਾ ਕਰ ਰਹੇ ਸਨ ।

ਮਨਾਲੀ ਵਿਖੇ ਬਿਆਸਾ ਦੇ ਪੁਲ ਦੇ ਪਾਰ ਸੜਕ, ਸਜੇ ਪਾਸੇ ਤਾਂ ਕੋਠੀ ਵਾਲ ਜਾਂਦੀ ਹੈ ਅਤੇ ਖਬੇ ਵਲ ਰੋਹਤਾਂਗ ਦੱਰੇ ਵਲ"। ਸਾਹਮਣੇ ਲਿਖੇ ਬੋਰਡ ਤੇ ਲਿਖਿਆ ਹੈ"ਮਨਾਲੀ ਲੇਹ ਸੜਕ । ਦੁਨੀਆ ਵਿਚ ਸਭ ਤੋਂ ਉਚੀਆਂ ਸੜਕਾਂ ਚੋਂ ਇਕ । ਅਸੀਂ ਸਵੇਰੇ ਸਵੇਰੇ ਹੀ ਚਲ ਪਏ ਸਾਂ । ਅਜ ਕੁਝ ਕੁਝ ਬਦਲਵਾਈ ਵੀ ਸੀ ਅਤੇ ਕਿਤੇ ਕਿਤੇ ਬੂੰਦਾ ਬਾਂਦੀ ਵੀ ਹੋ ਜਾਂਦੀ । ਉਂਝ ਵੀ ਰੋਹਤਾਂਗ ਵਲ ਸਰਦੀ ਬਹੁਤ ਹੁੰਦੀ ਹੈ ਇਸ ਵਾਸਤੇ ਗਰਮ ਕਪੜਿਆਂ ਦਾ ਪ੍ਰਯੋਗ ਕਰ ਲਿਆ ਗਿਆ ਸੀ । ਪਰ ਸਾਡੇ ਚੋਂ ਇਕ ਨੌਜੁਆਨ ਮੋਹਣ ਸਿੰਘ ਨੰਗੀਆਂ ਲੱਤਾਂ ਨਾਲ ਕੇਵਲ ਕਛਹਿਰੇ ਸਹਿਤ ਹੀ ਵਿਚਰਦਾ ਰਿਹਾ । ਬਦਲਵਾਈ ਥੋਹੜਾ ਚਿਰ ਹੀ ਰਹੀ ਫਿਰ ਸੂਰਜ ਦੇਵਤਾ ਵਿਦਮਾਨ ਹੋ ਗਏ ।

ਸਾਡੇ ਗਰੁਪ ਵਿਚ ਠਾਕਰ ਉਦੇ ਸਿੰਘ ਜੀ ਤੋਂ ਇਲਾਵਾ ਸਾਧੂ ਸਿੰਘ, ਸੁਰਜੀਤ ਸਿੰਘ, ਦਰਸ਼ਨ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ, ਭਜਨ ਸਿੰਘ, ਮਨਜਿੰਦਰ ਸਿੰਘ, ਨਰੈਣ ਦਾਸ ਡਰਾਈਵਰ, ਸ: ਦਲੀਪ ਸਿੰਘ ਨਿਰੀਖਿਅਕ ਅਤੇ ਲੇਖਕ ਸ਼ਾਮਲ ਸਨ ।

ਮਨਾਲੀ ਲੇਹ-ਸੜਕ ਕੀ ਹੈ। ਮਨੁਖੀ ਹੁਨਰ ਅਤੇ ਮੇਹਨਤ ਦੀ ਕਰਾਮਾਤ। ਫੌਜ ਦੇ ਮਹਿਕਮੇ ਵਲੋਂ ਬਣਾਈ ਇਹ ਡਲਕ ਛਹਿਤ ਸੜਕ ਖੂਬਸੂਰਤੀ ਦਾ ਆਪਣੇ ਆਪ ਵਿਚ ਮੁਜਸਮਾ ਹੈ। ਇਹ ਦਰਿਆ ਬਿਆਸ ਦੇ ਕੰਢੇ ਚਲਦੀ ਸੜਕ ਨੂੰ ਵੇਖ ਕੇ ਕਿਸੇ ਅੰਗਰੇਜ਼ ਦੀ ਗਲ ਯਾਦ ਆ ਗਈ ਹੈ। ਕਹਿੰਦੇ ਨੇ ਜਦੋਂ ਉਹਨੇ ਪਹਿਲੀ ਵਾਰ ਜਲੇਬੀਆਂ ਵੇਖੀਆਂ ਤਾਂ ਉਹ ਝੱਟ ਕਹਿ ਉਠਿਆ Circles within circles (ਚਕਰਾਂ ਵਿਚ ਚਕਰ)। ਇਸ ਸੜਕ ਦੇ ਚਕਰਾਂ ਵਿਚ ਬਹੁਤ ਖੂਬਸੂਰਤੀ ਤੇ ਸੁਆਦ ਸੀ। ਆਮ ਤੌਰ ਤੇ ਇਹਨਾਂ ਚਕਰਾਂ ਵਿਚ ਦਿਲ ਖਰਾਬ ਹੋਣ ਦਾ ਖਦਸ਼ਾ ਹੁੰਦਾ ਹੈ ਪਰ ਉਹ ਤੱਦ ਜਾਂ ਉਧਰ ਧਿਆਨ ਜਾਵੇ। ਗੜੀ ਅੰਦਰ ਤਾਂ ਹਾਸ ਵਿਅੰਗ ਦਾ ਖਾਸ ਪ੍ਰੋਗਰਾਮ ਚਲਦਾ ਪਿਆ ਸੀ। ਸਭ ਤੋਂ ਸ਼ਰਮਾਕਲ ਬੰਦੇ ਨੇ ਵੀ ਇਕ ਅੱਧਾ ਲਤੀਫਾ ਸੁਣਾਇਆ ਹੋਣਾ ਹੈ। ਨਾਲ ਨਾਲ ਬਿਸਕੁਟ ਟਾਫੀਆਂ ਨਮਕੀਣ ਦਾ ਹਲਕਾ ਹਲਕਾ ਸੇਵਨ ਚਲਦਾ ਰਿਹਾ। ਰਸਤੇ ਦਾ ਦ੍ਰਿਸ਼ ਬਹੁਤ ਸੁਹਾਵਨਾ ਸੀ। ਕਿਤੇ ਤਾਂ ਪਹਾੜ ਦੀ ਚੋਟੀ ਤੋਂ ਪਾਣੀ ਹੇਠਾਂ ਖੱਡਾਂ ਵਿਚ ਡਿਗ ਰਿਹਾ ਹੁੰਦਾ ਅਤੇ ਕਿਤੇ ਚੋਟੀਆਂ ਤੇ ਬਰਫ ਦੀ ਟੋਪੀ ਪਈ ਹੁੰਦੀ। ਚੜਾਈ ਬਹੁਤ ਜ਼ਬਰਦਸਤ ਸੀ ਸੜਕ ਵੀ ਸੱਪਰਿੰਗਦਾਰ ਵਲੇਵੇਂ ਮਾਰਦੀ ਉਪਰ ਜਾ ਰਹੀ ਸੀ। ਹਿਮਾਚਲ ਦਾ ਹਰ ਇਲਾਕਾ ਆਪਣੀ ਹੀ ਖੂਬਸੂਰਤੀ ਰਖਦਾ ਹੈ। ਆਪਣੀ ਹੀ ਵਿਲੱਖਣਤਾ।

ਰਸਤੇ ਵਿਚ ਸੜਕਾਂ ਉਪਰੋਂ ਦੀ ਬੋਧੀਆਂ ਦੇ ਮੰਤਰ ਪੱਤਰ ਲਟਕਾਏ ਹੋਏ ਸਨ। ਅਸੀਂ ਰੁਕਦੇ ਰਕਾਉਂਦੇ ਚੋਹਲ ਕਰਦੇ ਜਾ ਰਹੇ ਸਾਂ। ਪਹਿਲਾਂ ਇਕ ਅਸਥਾਨ ਕੋਠੀ ਤੇ ਰੁਕੇ ਅਤੇ ਫੇਰ ੩੨੭੦ ਮੀਟਰ ਉਚਾਈ ਤੇ ਇਕ ਮੁਖ ਅਸਥਾਨ ਮੜੀ ਆਉਂਦਾ ਹੈ। ਉਥੇ ਹੋਟਲ ਅਤੇ ਚਾਹ ਬਿਸਕੁਟ ਦੀਆਂ ਦੁਕਾਨਾਂ ਹਨ। ਉਥੇ ਕੁਝ ਰੁਕਣ ਬਾਅਦ ਫਿਰ ਚੜਾਈ ਸ਼ੁਰੂ ਹੋਈ। ਹੁਣ ਪਹਾੜ ਸੁਕੇ ਸ਼ੁਰੂ ਹੋ ਚੁਕੇ ਸਨ। ਸਾਡੀ ਪਾਰਟੀ ਨੂੰ ਮੁਖ ਆਕਰਸ਼ਨ ਬਰਫਾਂ ਦਾ ਸੀ ਪਰ ਜਾਪਦਾ ਸੀ ਕਿ ਇਹ ਇਲਾਕਾ ਬਰਫਾਂ ਨਾਲ ਘਿਰਿਆ ਰਹਿਣ ਵਾਲਾ ਅਜ ਬਰਫਾਂ ਤੋਂ ਖਾਲੀ ਸੀ।

ਬਰਫ ਦੇ ਦਰਸ਼ਨ ਦੂਰੋਂ ਦੂਰੋਂ ਹੀ ਪਹਾੜੀ ਚੋਟੀਆਂ ਤੇ ਸਨ। ਸੜਕ ਬਹੁਤ ਵਲਾ ਮਾਰਕੇ ਆਉਂਦੀ ਅਤੇ ਅਸੀਂ ਮੁੜ ਉਸੇ ਤੋਂ ਕੁਝ ਉਚਾਈ ਤੇ ਹੁੰਦੇ। ਸੜਕ ਦਾ ਪਹਿਲਾ ਹਿਸਾ ਬਲੇ ਨਜ਼ਦੀਕ ਹੀ ਹੁੰਦਾ। ਠਾਕਰ ਉਦੈ ਸਿੰਘ ਜੀ ਨੂੰ ਸਕੀਮ ਸੁਝੀ ਕਿ ਕਿਉਂ ਨਾ ਪੈਦਲ ਸੜਕ ਤੋਂ ਉਪਰ ਜਾ ਕੇ ਵੇਖਿਆ ਜਾਵੇ ਕਿ ਮੋਟਰ ਗੱਡੀ ਛੇਤੀ ਪਹੁੰਚਦੀ ਹੈ ਕਿ ਸਿਧਾ ਪੈਦਲ ਜਾਇਆਂ ਆਦਮੀ। ਵਾਰੀ ਵਾਰੀ ਗਰੁਪ ਬਣਾ ਕੇ ਇਹ ਕਾਰਜ ਕਰਮ ਸ਼ੁਰੂ ਹੋ ਗਿਆ। ਠਾਕਰ ਜੀ ਤਾਂ ਗੱਡੀ ਦੇ ਪਹੁੰਚਣ ਤੋਂ ਪਹਿਲਾਂ ਸੜਕ ਦੀ ਉਚਾਈ ਦੇ ਕਈ ਪੜਾਂ ਚੜ ਗਏ ਸਨ-ਇਸੇ ਤਰ੍ਹਾਂ ਦਲੀਪ ਸਿੰਘ ਹੋਰੀਂ ਵੀ ਚੰਗੀ ਹਿੰਮਤ ਮਾਰ ਜਾਂਦੇ ਸਨ। ਮੈਨੂੰ ਵੀ ਉਤੇਜਨਾਂ ਆ ਗਈ। ਅਸੀਂ ਪਥਰਾਂ ਦੀ ਬਣਾਈ ਆਰਜ਼ੀ ਪੌੜੀ ਜਿਹੀ ਦਾ ਰਾਹ ਫੜਿਆ। ਇਕ ਤਾਂ ਚੜਾਈ ਮੁਕਾਬਲਤਨ ਬਹੁਤ ਜ਼ਿਆਦਾ ਸੀ ਅਤੇ ਬਹੁਤ ਸਿਧੀ ਸੀ ਦੂਸਰੇ ਉਪਰ ਜਾ ਕੇ ਕੋਈ ਰਸਤਾ ਠੀਕ ਨਹੀਂ ਸੀ ਇਸ ਵਾਸਤੇ ਅਸੀਂ ਪੱਛੜ ਗਈ ਬੁਰੀ ਤਰ੍ਹਾਂ ਹੌਕਣੀ ਚੜ ਗਈ ਦਿਲ ਬਹੁਤ ਧੜਕ ਰਿਹਾ ਸੀ। ਉਚਾਈ ਤੇ ਸਾਹ ਵੀ ਜ਼ਿਆਦਾ ਚੜਦਾ ਹੈ। ਠਾਕਰ ਜੀ ਨੇ ਮੇਰਾ ਹੱਥ ਫੜ ਕੇ ਉਪਰ ਖਿਚਿਆ। ਥਲੇ ਨਜ਼ਰ ਮਾਰੀ ਤਾਂ ਪਤਾ ਲਗਾ ਕਿੰਨਾ ਖਤਰਨਾਕ ਥਾਂ ਚੜ੍ਹ ਕੇ ਆਏ ਸਾਂ। ਜੇ ਜ਼ਰਾ ਵੀ ਪੈਰ ਤਿਲਕ ਜਾਂਦਾ ਤਾਂ ਸਿਧੇ ਮੜੀ



ਮਨਾਲੀ ਦੀਆਂ ਪਹਾੜੀਆਂ ਵਿਚ
ਦਰਿਆ ਬਿਆਸ। ਕਿਸ਼ੋਰ ਅਵਸਥਾ

ਵਿਚ ਜਾ ਕੇ ਹੀ ਅਟਕਣਾ ਸੀ। ਪਰ ਸੜਕਾਂ ਕੱਛਣ ਦਾ ਇਹ ਖੇਲ ਚਲਦਾ ਹੀ ਰਿਹਾ।

੩੭੧੫ ਮੀਟਰ ਦੀ ਉਚਾਈ ਤੇ ਰਾਣੀ ਨਾਲਾ ਆਉਂਦਾ ਹੈ। ਇਹ ਪਹਾੜ ਤੋਂ ਬਹੁਤ ਦੂਰ ਤੋਂ ਆਉਂਦਾ ਹੈ ਅਤੇ ਆਬਸ਼ਾਰ ਵਾਂਗ ਡਿਗਦਾ ਹੈ ਸੜਕ ਦੇ ਉਤੋਂ ਹੀ ਪਾਣੀ ਵਗ ਕੇ ਹੇਠ ਜਾਂਦਾ ਹੈ। ਇਥੇ ਸੜਕ ਹੇਠਾਂ ਬਰਫ ਦਾ ਇਕ ਬਹੁਤ ਵੱਡਾ ਤੋਦਾ ਨਜ਼ਰੀਂ ਪਿਆ। ਬਸ ਸਿੰਘ ਛਾਲਾਂ

ਮਾਰਾ ਕੇ ਪਹੁੰਚ ਗਏ ਬਰਫ ਦੇ ਕੋਲ। ਇਸ ਬਰਫ ਦੇ ਤੋਦੇ ਦੇ ਹੇਠੋਂ ਦੀ ਪਾਣੀ ਨਾਲ ਵਗਦਾ ਸੀ। ਪਹਿਲਾਂ ਤਾ ਸਾਰੇ ਜਣੇ ਬਰਫ ਦੇ ਆਲੇ ਦੁਆਲੇ ਅਤੇ ਉਪਰ ਫਿਰਦੇ ਰਹੇ ਇਕ ਦੂਜੇ ਨੂੰ ਬਰਫ ਮਾਰ ਮਾਰ ਖੇਡਦੇ ਰਹੇ ਫੇਰ ਉਸ ਦੇ ਹੇਠਾਂ ਅਤੇ ਹੋਰ ਹੇਠਾਂ ਚਲੇ ਗਏ। ਮੈਂ ਤਾਂ ਉਪਰ ਕਿਨਾਰੇ ਬੈਠ ਕੇ ਹੀ ਉਡੀਕਦਾ ਰਿਹਾ। ਪਰ ਅਥਰੀ ਜਵਾਨੀ ਬਰਫ ਕ੍ਰੀੜਾ ਵਿਚ ਮਗਨ ਸੀ। ਕਾਫੀ ਦੇਰ ਬਾਅਦ ਇਹ ਵਾਪਸ ਆਏ। ਅਖੀਰ ਤੇ ਫੇਰ ਸੜਕਾਂ ਕਢਣ ਦਾ ਪ੍ਰੋਗਰਾਮ ਚਲ ਪਿਆ। ਹੁਣ ਦਲੀਪ ਸਿੰਘ ਫੇਰ ਵਰਿਆਮ ਬਣਿਆ ਤੇ ਪੈਦਲ ਪਹਾੜ ਚੀਰਣ ਲਗਾ। ਅਸੀਂ ਗੱਡੀ ਵਿਚ ਬੈਠੇ ਹੀ ਨਿਰੀਖਅਕ ਬਣੇ ਉਸ ਨੂੰ ਦੂਰੋਂ ਵੇਖਦੇ ਵੇਖਦੇ ਕਦੇ ਏਧਰ ਚਲੇ ਜਾਂਦੇ ਕਦੇ ਉਧਰ। ਦਲੀਪ ਸਿੰਘ ਸੜਕ ਤੇ ਮਿਲੇ ਹੀ ਨਾ। ਦੂਰੋਂ ਕਦੇ ਕਦਾਈਂ ਦਿਸ ਪਵੇ। ਅਤੇ ਅਸੀਂ ੩੯੭੮ ਮੀਟਰ ਉਚੇ 'ਰੋਹਤਾਂਗ ਪਾਸ' ਪਹੁੰਚ ਹੀ ਗਏ ਜਿਥੇ ਦਲੀਪ ਸਿੰਘ ਹੋਰੀਂ ਵੀ ਆ ਮਿਲੇ।

ਰੋਹਤਾਂਗ ਦੀ ਸਰਦੀ ਤਾਂ ਸੀ ਪਰ ਨੇੜੇ ਤੇੜੇ ਬਰਫ ਕੋਈ ਨਹੀਂ ਸੀ। ਇਥੇ ਕੂਲੂ, ਲਾਹੋਲ ਅਤੇ ਸਪਿਤੀ ਦੀਆਂ ਤਿੰਨ ਵਾਦੀਆਂ ਦਾ ਨਜ਼ਾਰਾ ਵੇਖਣ ਨੂੰ ਮਿਲਦਾ ਹੈ। ਪਹਾੜੀਆਂ ਦਰਖਤਾਂ ਤੋਂ ਖਾਲੀ ਹਨ। ਚਾਹ ਦੀ ਇਕ ਦੁਕਾਨ ਹੈ। ਬਾਕੀ ਪਹਾੜ ਵਿਚ ਘਿਰਿਆ ਮੈਦਾਨ ਜਿਹਾ ਹੈ। ਜੇ ਬਰਫ ਹੁੰਦੀ ਤਾਂ ਹੋਰ ਨਜ਼ਾਰਾ ਹੁੰਦਾ ਪਰ ਹੁਣ ਵੀ ਦਿਲਕਸ਼ੀ ਸੀ। ਇਸੇ ਰੁਤਾਂਗ ਪਾਸ ਦੇ ਮੈਦਾਨ ਵਿਚ ਹੀ ਇਕ ਚੁਬੱਚਾ ਜਿਹਾ ਬਣਿਆ ਹੈ ਜਿਥੋਂ ਦਰਿਆ ਬਿਆਸ ਦਾ ਜਨਮ ਹੁੰਦਾ ਹੈ। ਇਸ ਨੂੰ ਬਿਆਸ ਕੁੰਡ ਕਹਿੰਦੇ ਹਨ। ਜਿਵੇਂ ਕਿਸੇ ਬੋਹੜ ਹੀ ਛੋਟੀ ਕਰੂੰਬਲ ਹੁੰਦੀ ਹੈ ਇਵੇਂ ਇਹ ਵਿਸ਼ਾਲ ਦਰਿਆ ਬਿਆਸ ਦਾ ਜਨਮ ਰੂਪ ਸੀ। ਠੰਡਾ ਅਤੇ ਸਾਫ ਪਾਣੀ। ਇਸ ਥਾਂ ਤੇ ਕਹਿੰਦੇ ਹਨ ਰਿਸ਼ੀ ਵੇਦ ਵਿਆਸ ਨੇ ਕਦੀ ਤਪਸਿਆਂ ਕੀਤੀ ਸੀ ਅਤੇ ਉਹਨਾਂ ਦੀ ਯਾਦ ਵਿਚ ਇਕ ਭਾਰੀ ਮੰਦਿਰ ਵੀ ਬਨਣ ਵਾਲਾ ਹੈ ਜਿਸ ਦਾ ਨੀਂਹ ਪੱਥਰ ਗਵਰਨਰ ਨੇ ਰਖਿਆ ਹੋਇਆ ਹੈ। ਕੂਲੂ ਵਾਦੀ ਨੂੰ ਰਿਸ਼ੀਆਂ ਤੇ ਦੇਵਤਿਆਂ ਦੀ ਧਰਤੀ ਵੀ ਕਹਿੰਦੇ ਹਨ। ਵਸ਼ਿਸ਼ਟ ਜੀ, ਭ੍ਰਿਗੂ ਜੀ ਅਤੇ ਮਨੂੰ ਜੀ ਨਾਲ ਸਬੰਧਤ ਇਥੇ ਥਾਂਵ ਮਿਲਦੇ ਹਨ। ਵੇਦ ਵਿਆਸ ਜੀ ਨੇ ਵੇਦਾਂ ਦੀ ਸੰਪਾਦਨਾ ਕੀਤੀ ਸੀ। ਉਹਨਾਂ ਨੇ ਮਹਾਂ ਭਾਰਤ ਨੂੰ ਕਵਿਤਾ ਰੂਪ ਵਿਚ ਲਿਖਿਆ ਸੀ। ਉਹਨਾਂ ਆਪਣੇ ਪੁਤਰ ਸੁਕਦੇਵ ਰਿਸ਼ੀ ਨੂੰ ਗਿਆਨ ਦੇਣ ਵਾਸਤੇ ਉਪਨਿਸ਼ਦਾਂ ਦਾ ਨਿਚੋੜ ਕਢ ਕੇ 'ਬ੍ਰਹਮ ਸੂਤ੍ਰ' ਨਾਮੀ ਰਚਨਾ ਰਚੀ। ਸ਼ਾਇਰ, ਫਿਲਾਸਫਰ, ਰਾਜਨੀਤਰਾ, ਕਵੀ, ਸੰਪਾਦਕ, ਮਹਾਂ ਭਾਰਤ ਲੇਖਕ, ਵੇਦ ਵਿਆਸ ਦਾ ਅਸਲੀਨਾਮ 'ਕ੍ਰਿਸ਼ਨ ਦ੍ਵੈਪਾਇਣ' ਸੀ ਪਿਤਾ ਦਾ ਨਾਮ ਪਰਾਸ਼ਰ ਅਤੇ ਮਾਤਾ ਸੱਤਵਤੀ ਸੀ। ਵੇਦ ਮੰਤਰਾਂ ਨੂੰ ਹੁਣ ਵਾਲੇ ਰੂਪ 'ਚ ਸੰਪਾਦਨ ਕਰਨ ਕਰਕੇ ਇਹਨਾਂ ਨਾ ਦਾ ਨਾਮ ਵੇਦ ਵਿਆਸ ਹੋ ਗਿਆ ਵੇਦ ਵਿਆਸ ਦੇ ਨਾਮ ਤੇ ਕਈ ਥਾਵਾਂ ਤੇ ਮੰਦਰ ਹਨ। ਬਨਾਰਸ ਦੇ ਲਾਗੇ ਵੀ ਗੰਗਾ ਦੇ ਕਿਨਾਰੇ ਇਹਨਾਂ ਦਾ ਸਥਾਨ ਹੈ ਪਰ ਜੋ ਪੰਜਾਬ ਵਾਲਿਆਂ ਨੇ ਆਪਣੇ ਇਕ ਦਰਿਆ ਦਾ ਨਾਮ ਹੀ ਵਿਆਸ ਜੀ ਦੇ ਨਾ ਤੇ ਰੱਖ ਕੇ ਉਸ ਸਾਹਿਤਕਾਰ ਦੀ ਯਾਦ ਅਮਰ ਕਰਨ ਦਾ ਸਫਲ ਜਤਨ ਕੀਤਾ ਉਸ ਦੇ ਕਿਆ ਕਹਿੰਣੇ। ਬਹੁਤ ਹੀ ਸੂਖਮ ਰੂਪ ਵਿਚ ਨਿਕਲਦੇ ਇਸ 'ਦਰਿਆ' ਵਿਚ ਕੇਵਲ ਆਢ ਜਿਨ੍ਹਾਂ ਪਾਣੀ ਹੁੰਦਾ ਹੈ। ਅਤੇ ਅਗੋਂ ਨਾਲ ਹੋਰ ਸਹਿਯੋਗੀ ਪਾਣੀਆਂ ਦੇ ਰਲਣ ਨਾਲ ਇਹ ਸਾਰੀ ਕੂਲੂ ਵਾਦੀ ਚ ਧੁਮਾਂ ਪਾਉਂਦਾ ਆਪਣੀ ਤੇਜ਼ ਤੇ ਤੂਫਾਨੀ ਚਾਲ ਨਾਲ ਪੰਜਾਬ ਵਿਚ ਦਾਖਲ ਹੁੰਦਾ ਹੈ।

ਬਿਆਸ ਕੁੰਢ ਤੇ ਠੰਡੇ ਪਾਣੀਆਂ 'ਚ ਠੰਡੀ ਹਵਾ ਵਿਚ ਸੋਧੀ ਸਿੰਘਾਂ ਨੇ ਇਸ਼ਨਾਨ ਕੀਤਾ ਸਣਕੇਸੀਂ ਅਤੇ ਫੇਰ ਨਾਲ ਆਂਦੇ ਦੇਸੀ ਘਿਓ ਦੇ ਪਰਾਉਂਠਿਆਂ ਦਾ ਲੰਗਰ ਚਲਿਆ। ਇਸ ਜਗਹ ਨੂੰ ਵੇਖਣ ਆਏ ਹੋਰ ਯਾਤਰੂਆਂ ਨੂੰ ਵੀ ਲੰਗਰ ਵਰਤਾਇਆਂ ਗਿਆ ਅਤੇ ਫਕੀਰਾਂ ਸਾਧੂਆਂ ਨੂੰ ਵੀ।

ਇਥੇ ਥੋੜ੍ਹਾ ਚਿਰ ਆਰਾਮ ਕਰ ਕੇ ਵਾਪਸ ਮੁੜਣ ਤੋਂ ਪਹਿਲਾਂ ਠਾਕਰ ਜੀ ਦਾ ਇਹ ਵਿਚਾਰ ਬਣਿਆ ਕਿ ਥੋੜ੍ਹਾ ਕੁ ਅਗੇ ਹੋਰ ਜਾਇਆ ਜਾਵੇ।

ਇਥੋਂ ਅਗੇ ਥੋੜੀ ਦੇਰ ਬਾਅਦ ਹੀ ਕੁਝ ਉਤਰਾਈ ਸ਼ੁਰੂ ਹੋ ਜਾਂਦੀ ਹੈ ਸਾਹਮਣੇ ਬਹੁਤ ਦੇਵ ਕਦ ਪਹਾੜ ਤਾਂ ਹਨ ਪਰ ਉਹਨਾਂ ਦੇ ਧੁਰ ਪੈਰਾਂ ਵਿਚ ਚੰਦਰ ਭਗਾ ਨਦੀ ਵਗਦੀ ਹੈ ਜਿਸ ਦਾ ਬਾਅਦ ਵਿਚ ਨਾਮ ਚਨਾਬ ਦਰਿਆ ਹੋ ਜਾਂਦਾ ਹੈ। ਸੜਕ ਵੀ ਇਵੇਂ ਹੀ ਬੈਨਮਿੰਟਨ ਦੀ ਚਿੜੀ ਵਾਂਗ ਏਧਰੋਂ ਉਧਰ ਜਾਂਦੀ ਅਗਾਹ ਨੂੰ ਸਿਰਕਦੀ ਹੈ ਅਤੇ ਅਗੋਂ ਲਾਹੂਲ ਸਪਿਤੀ ਦੀ ਵਾਦੀ ਵਿਚ ਦਾਖਲ ਹੋ ਕੇ ਅੰਤ ਜੰਮੂ ਕਸ਼ਮੀਰ ਦੇ ਉਪਰਲੇ ਬਰਫੀਲੇ ਭਾਗ ਲੇਹ ਤਕ ਪਹੁੰਚਦੀ ਹੈ। ਮਨਾਲੀ ਤੋਂ ੧੧੭ ਕਿਲੋ. ਮੀਟਰ ਤੇ ਕੀਲਾਂਗ ਸ਼ਹਿਰ ਸਥਿਤ ਹੈ। ਲਾਹੌਲ ਸਪਿਤੀ ਕਦੇ ਪੰਜਾਬ ਵਿਚ ਹੀ ਸਨ ੩੦੦੦ ਮੀਟਰ ਅਤੇ ੪੯੦੦ ਮੀਟਰ ਤਕ ਉਚਾਈ ਹੈ। ਬੋਧ ਮੰਦਰਾਂ ਅਤੇ ਯਾਦਗਾਰਾਂ ਨਾਲ ਇਲਾਕਾ ਭਰਿਆ ਪਿਆ ਹੈ।

ਅਰਬੀ ਕਵਿਤਾ

# ਇਕ ਦੁਰਲਭ ਸ਼ਹਿਰ ਦਾ ਸੋਗ ਗੀਤ

**ਲੇਖਕ ਅਬਦੁਲ ਵਹਾਬ ਅਲਬਿਆਤੀ**

ਮੱਖੀਆਂ ਤੇ ਲੋਕਾਂ ਦੀ ਭੀੜ ਨਾਲ ਅੱਠੇ ਪਹਿਰ ਗੂੰਜਦਾ
ਇਹ ਮੇਰਾ ਸ਼ਹਿਰ ਹੈ
ਮੇਰੀਆਂ ਅੱਖਾਂ ਇਸੇ ਦੀ ਹਵਾ 'ਚ ਖੁਲ੍ਹੀਆਂ
ਅਤੇ
ਇਸ ਦੀਆਂ ਫਸੀਲਾਂ ਤੇ ਘੁੰਮਦਿਆਂ ਹੋਇਆਂ ਮੈਂ ਸੋਚਿਆ
ਅੱਖਾਂ ਤੋਂ ਓਝਲ ਨਜ਼ਾਰਿਆਂ ਨੂੰ
ਜਿਨ੍ਹਾਂ ਨੂੰ ਤੱਕਣ ਲਈ ਜ਼ਿੰਦਗੀ ਭਰ ਸਫਰ ਦਾ ਜਹਨਮ ਸਿਹਾ
ਇਥੇ ਹੀ ਸਿਖੇ ਮੈਂ ਮੁਹੱਬਤ ਦੇ ਮਾਅਨੇ
ਇਥੇ ਹੀ ਭੇਤ ਜਾਣਿਆ ਨਫ਼ਸ ਦੇ ਉਤਾਰ ਚੜ੍ਹਾਅ ਦਾ
ਇਥੇ ਹੀ ਮੈਂ ਵੇਖਿਆ ਕਿ ਕਿਵੇਂ ਘਰਾਂ ਤੋਂ ਵਿਛੜਣ ਦਾ ਗ਼ਮ
ਆਦਮੀ ਨੂੰ ਖ਼ਾਕ ਦੀਆਂ ਤਹਿਆਂ 'ਚ ਲੁਕੇ ਹੋਏ
ਆਲਮਾਂ ਵਾਂਗ ਰੋਲਦਾ ਹੈ
ਇਸੇ ਸ਼ਹਿਰ 'ਚ ਮੈਨੂੰ ਪਿਤਾ ਨੇ ਚੀਜ਼ਾਂ ਦੀ ਪਛਾਣ ਕਰਾਈ
ਅਤੇ ਵਿਖਾਏ ਮੈਨੂੰ
ਮਾਰੂਥਲ ਵਿਚ ਥਿਰਕਦੇ ਮਿਰਗ ਤ੍ਰਿਸ਼ਨਾ ਦੇ ਚੱਕਰ
ਲਪਕਦੀ ਹੋਈ ਅੱਗ, ਦਰਿਆ,ਚੜ੍ਹਦੀਆਂ ਘਟਾਵਾਂ ਦੇ ਲਸ਼ਕਰ
ਨਫ਼ੀ ਅਤੇ ਅਸਬਾਤ ਦਾ ਫਰਕ
ਨੀਲੇ ਸਮੁੰਦਰ ਦੇ ਬੇਅੰਤ ਮੰਜ਼ਰ
ਇਹ ਦਸਿਆ ਮੈਨੂੰ
ਕਿਵੇਂ ਸਬਰ ਕਰਦੇ ਨੇ
ਕਿਵੇਂ ਬਜ਼ੁਰਗਾਂ ਦੀਆਂ ਪਵਿੱਤਰ ਰੂਹਾਂ ਨਾਲ
ਮਿਲਦੀ ਹੈ ਕੀਰਤੀ ਉਸ ਰੋਸ਼ਨੀ ਦੀ
ਬਹਾਰਾਂ ਦੀ ਨਿੱਖਰੀ ਹੋਈ ਤਾਜ਼ਗੀ ਦੀ
ਜੋ ਕਿ ਹੁਣ ਤਕ ਨਿਗਾਹਾਂ 'ਚ ਉਤਰੀ ਨਹੀਂ
ਧਰਤੀ ਦੀ ਗੋਦ 'ਚ ਜਾਂ ਸਿੱਪੀ ਦੀ ਕੁੱਖ 'ਚ ਕਿਤੇ ਦਫਨ ਹੈ
ਉਡੀਕਦੀ ਹੈ ਉਸ ਗੁਣਵਾਨ ਮਸੀਹੇ ਨੂੰ
ਜੋ ਇਸ ਨੂੰ ਲਭਕੇ
ਧਰਤੀ ਦੇ ਹਨੇਰੇ ਨੂੰ ਨਵੇਂ ਸਿਰਿਉਂ ਰੋਸ਼ਨ ਕਰੇਗਾ
ਮੇਰੇ ਬਾਪ ਨੇ ਮੈਨੂੰ ਦਿਨ ਰਾਤ ਦੀ ਨਿਰੰਤਰ ਉਡੀਕ
ਤੋਂ ਵਾਕਿਫ ਕਰਵਾਇਆ
ਅਤੇ ਦੁਨੀਆਂ ਦੇ ਨਕਸ਼ੇ ਤੇ ਇਸ ਸ਼ਹਿਰ ਨੂੰ ਲੱਭਣ
ਦੀ ਲਗਣ ਦਿਤੀ ਦਿਲ ਨੂੰ
ਜ਼ਰਦੂਈ ਸ਼ਹਿਰ ਉਹ ਨਾਯਾਬ ਜੋ ਕਿ
ਹੂ-ਬਹੂ
ਮੇਰੇ ਇਸ ਸ਼ਹਿਰ ਦਾ ਅਕਸ ਹੈ
ਉਹਦੀਆਂ ਅੱਖਾਂ ਦਾ ਰੰਗ ਅਤੇ ਫਿੱਕਾ ਹਾਸਾ ਵੀ
ਇਸੇ ਸ਼ਹਿਰ ਵਰਗਾ ਹੈ
ਪਰ ਉਸ ਦੇ ਤਨ ਤੇ ਜਿਹੜਾ ਲਿਬਾਸ ਹੈ,
ਰੇਜ਼ਾ-ਰੇਜ਼ਾ ਨਹੀਂ
ਸੁਪਨਿਆਂ ਦਾ ਸ਼ਹਿਰ ਜੋ ਕਿ ਬੇ ਹੁਨਰ ਵਹਿਸ਼ੀਆਂ
ਦਾ ਅਡਾ ਨਹੀਂ
ਅਤੇ ਨਾ ਉਹ ਚੀਥੜਿਆਂ 'ਚ ਲਿਪਟੇ ਹੋਏ
ਆਵਾਰਾ ਗਰਦਾਂ ਦੀ ਵਹਿਸ਼ਤ-ਸਰਾ ਹੈ
ਨਾ ਗਰਮੀਆਂ ਦੇ ਮੌਸਮ 'ਚ ਡਸਦੀਆਂ ਹੋਈਆਂ
ਮੱਖੀਆਂ ਅਤੇ ਲੋਕਾਂ ਦੀ ਭੀੜ ਨਾਲ
ਅੱਠੇ ਪਹਿਰ ਗੂੰਜਦਾ !

**ਉਰਦੂ ਵਿਚੋਂ ਅਨੁਵਾਦ :**
**—ਜਸਵੰਤ ਸਿੰਘ ਵਿਰਦੀ**

---

ਸਾਡਾ ਸਾਰਿਆਂ ਦਾ ਜੀਅ ਕਰੇ ਕਿ ਅਗੇ ਜ ਦਿਆ ਜਾਵੇ ਤੇ ਰਾਤ ਕੀਕਾਂਗ ਹੀ ਰਹਿ ਕੇ ਆਇਆ ਜਾਵੇ ਪਰ ਕਿਉਂਕਿ ਅਸੀਂ ਪਿਛੇ ਦਸ ਪੁਛ ਕੇ ਨਹੀਂ ਸੀ ਆਏ ਸੋ ਹੋਰ ਸੋਹਣਾ, ਹੋਰ ਵਧੀਆ, ਹੋਰ ਵਖਰਾ ਰੱਖ ਕੇ ਵਾਪਸ ਪਰਤ ਪਏ।

ਵਾਪਸੀ ਤੇ ਕੁਝ ਥਕਾਵਟ ਨਾਲ ਤੇ ਕੁਝ ਪਰਾਉਂਠਿਆਂ ਦੀ ਸੰਗਤ ਕਰਕੇ ਸਭ ਸੁਸਤੀ ਮਹਿਸੂਸ ਕਰਨ ਲਗ ਪਏ ਸਨ। ਆਉਣ ਲਗਿਆਂ ਹੁਣ ਕੁਝ ਊਂਘ ਰਹੇ ਸਨ। ਕੋਈ ਸ਼ੋਰ ਨਹੀਂ ਸੀ ਕੋਈ ਖੱਪ ਨਹੀਂ ਸੀ। ਅੰਤ ਮੁੜ ਮੜੀ ਤੇ ਪਹੁੰਚ ਕੇ ਬਹੁਤੇ ਲੰਮੇ ਪੈ ਗਏ।

—0—

ਹੁਣ ਦੁਪਹਿਰ ਦੇ ਦੋ ਵਜ ਚੁਕੇ ਸਨ। ਸਵੇਰ ਨਾਲੋਂ ਹੁਣ ਮੜੀ ਤੇ ਬਹੁਤ ਜ਼ਿਆਦਾ ਇਕਠ ਸੀ ਯਾਤਰੂਆਂ ਦਾ। ਰੋਟੀ ਦਾ ਇੰਤਜ਼ਾਮ ਸੀ ਪਹਾੜੀ ਹੋਟਲ ਵਾਲੇ ਦਾ ਅਤੇ ਇਹ ਬਹੁਤੀਆਂ ਸਰਦੀਆਂ ਵਿਚ ਇਥੋਂ ਚਲੇ ਜਾਂਦੇ ਹਨ।

ਰਾਹ ਵਿਚ ਤਸਵੀਰਾਂ ਖਿਚਦੇ ਖਚਾਉਂਦੇ। ਰਸਤੇ ਦਾ ਰਸ ਮਾਣਦੇ ਸੜਕਾਂ ਦੀਆਂ ਪੀਘਾਂ ਦੇ ਹੁਲਾਰੇ ਲੈਂਦੇ ਅਸੀਂ ਬਾਅਦ ਦੁਪਹਿਰ ਚਾਰ ਵਜੇ ਤਕ ਮਨਾਲੀ ਪੁਜ ਗਏ। ਹੁਣ ਠਾਕਰ ਜੀ ਨੇ ਮਰਵਤੀਜ਼ ਕਾਰ ਲਈ ਤੇ ਅਸੀਂ ਸ਼ਹਿਰ ਮਨਾਲੀ ਰੁਕ ਗਏ। ਧੁਰ ਚੋਟੀ ਤੇ ਪੁਜ ਕੇ ਸੜਕ ਖਤਮ ਹੁੰਦੀ ਸੀ। ਆਲਾ ਦੁਆਲ ਵੇਖ ਕੇ ਅੱਜ ਦਾ ਦਿਨ ਸੈਰ ਦੇ ਲੇਖੇ ਲਾ ਥਕਾਵਟ ਨਾਲ ਚੂਰ ਹੋਇਆ ਜਾਂ ਸ਼ਾਮ ਦੇ ਦੀਵਾਨ ਵਿਚ ਸਤਿਗੁਰੂ ਜੀ ਨੂੰ ਮੱਥਾ ਟੇਕਿਆ।

# ਦੋ ਗ਼ਜ਼ਲਾਂ



ਸੁਰਿੰਦਰ ਸਾਗਰ

(੧)

ਜ਼ਿੰਦਗੀ ਜਦ ਨਿਰਾਸ਼ਾ ਦੀ ਰੋਹੀ 'ਚ ਸੀ
ਤਪਸ਼ ਲੋਹੜੇ ਦੀ, ਕਹਿਰਾਂ ਦਾ ਸੀ ਟਾਟਕਾ ।
ਉਸ ਹੁੰਮਸ 'ਚ ਤੇਰਾ ਸੀ ਮਿਲਣਾ ਜਿਵੇਂ
ਚੁੰਮ ਕੇ ਨਦੀਆਂ ਦਾ ਤਨ ਆਈ ਹੋਵੇ ਹਵਾ ॥

ਜ਼ਿੰਦਗੀ ਕੂੰਜ ਸੀ, ਪਰ ਸੀ ਪਿਆਸੀ ਬੜੀ
ਤੱਤੇ ਰੇਤੇ ਤੇ ਜਾਂ ਤੜਪਦੀ ਮੀਨ ਸੀ,
ਤੂੰ ਜੋ ਮਿਲਿਆ, ਤਾਂ ਚਸ਼ਮੇ ਨਮੂਦਾਰ ਸਨ
ਖ਼ਤਮ ਸੀ ਸਾਡੀ ਤੜਪਣ ਦਾ ਹਰ ਸਿਲਸਿਲਾ ॥

ਜ਼ਿੰਦਗੀ ਸੀ ਹਫ਼ੀ-ਹੰਭੀ-ਹੁਟਕੀ ਚਿੜੀ
ਆਲ੍ਹਣਾ-ਹੀਨ, ਲੂਆਂ ਦੀ ਝੁਲਸੀ ਹੋਈ,
ਤੂੰ ਜੋ ਮਿਲਿਆ ਬਣੀ ਸਾਉਣ ਦੀ ਮੋਰਨੀ
ਪਾ ਕੇ ਪੈਲਾਂ ਉਦ੍ਹਾ ਅੰਗ ਅੰਗ ਨੱਚਿਆ ॥

ਜ਼ਿੰਦਗੀ ਸੀ ਪਥੇਰਨ ਦੀ ਖੁੱਲੀ ਤਰ੍ਹਾਂ
ਤੂੰ ਜੋ ਮਿਲਿਆ, ਹਥੇਲੀ ਤੇ ਮਹਿੰਦੀ ਰਚੀ,
ਤੂੰ ਜੁਦਾ ਹੋਇਆ ਲਾਲੀ ਧੁੰਆਖੀ ਗਈ
ਮਹਿਕ ਮਹਿੰਦੀ ਦੀ ਨੂੰ ਮੋਹਰਕਾ ਚੜ੍ਹ ਗਿਆ ॥

ਜ਼ਿੰਦਗੀ ਰਾਤ ਸੀ ਇਕ ਨਿਰਾਸ਼ਾ ਭਰੀ
ਮੇਲ ਤੇਰਾ ਸੀ ਆਸ਼ਾ ਦਾ ਪਟਬੀਜਣਾ,
ਤੂੰ ਜੋ ਮਿਲਿਆ ਹਨ੍ਹੇਰੇ ਦੇ ਕਣ ਜਗ ਪਏ
ਤੂੰ ਵਿਦਾ ਹੋਇਆ, ਚਾਨਣ ਦਾ ਦਿਲ ਬੁਝ ਗਿਆ ॥

(੨)

ਹਾਏ ਬਦਕਿਸਮਤ ਮੇਰੇ ਅਹਿਸਾਸ ਦੀ ਤਿਤਲੀ ।
ਸੁਲਗਦੀ ਡਾਲੀ ਤੇ ਬੈਠੀ ਜਲ ਗਈ ਖੰਭੜੀ ।

ਜਿਸਮ ਤੋਂ ਲੈ, ਰੂਹ ਤਲਕ ਹੈ, ਜੋ ਨਦੀ ਵਹਿੰਦੀ
ਉਸ 'ਚ ਹੁਣ ਪਾਣੀ ਨਾ ਵਗਦਾ, ਰੇਤ ਹੈ ਉਡਦੀ ॥

ਰੇਸ਼ਮੀ ਲਟ, ਸਾਂਵਲੀ ਘੱਟ, ਖ਼ਾਬ ਹੋ ਗਈਆਂ
ਨਾ ਉਹ ਲਹਿਰਾਉਂਦੀ, ਤੇ ਨਾ ਉਹ ਮੇਰੇ ਘਰ ਵਰ੍ਹਦੀ ॥

ਕੀ ਕਹਾਂ ਕਿਸ ਜੂਹ ਸਰਾਪੀ ਹੈ ਮਿਰੇ ਘਰ ਦੀ ॥
ਦੀਵਿਆਂ ਹੀਣੀ ਹਰ ਆਥਣ, ਬੇਸਦਾ ਸਰਘੀ ॥

ਨਾ ਮਹਿਕ, ਨਾ ਰੰਗ, ਨਾ ਹੁਣ ਮਖ਼ਮਲੀ ਵਾਵਾਂ
ਹੁਣ ਤਾਂ ਹਰ ਮੌਸਮ ਦੇ ਪਿੰਡੇ ਪਿੱਤ ਦੀ ਧਫ਼ੜੀ ॥

ਸੁਰਿੰਦਰ ਸਾਗਰ
ਕਾਲਾਂਵਾਲੀ—੧੨੫੨੦੧
ਜ਼ਿ: ਸਿਰਸਾ
(ਹਰਿਆਣਾ)

## ਅਟਾਰੀ ਦਾ ਜੁਆਬ

ਵਰਿਆਮ ਦੇ ਨਵੰਬਰ ਅੰਕ ਵਿਚ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਰਜਤਗੰਢ ਸਮਾਰੋਹਾਂ ਸਮੇਂ ਪੜ੍ਹੇ ਗਏ ਸਾਹਿਤਕ ਪਰਚਿਆਂ ਤੇ, ਅਨੁਭਵੀ ਨੇ ਟਿੱਪਣੀਆਂ ਕੀਤੀਆਂ ਸਨ। ਉਹਨਾ ਪਰਚਿਆਂ ਦੇ ਲੇਖਕਾਂ ਵਿਚੋਂ ਇਕ ਸ: ਈਸ਼ਰ ਸਿੰਘ ਅਟਾਰੀ ਨੇ ਆਪਣੇ ਪਰਚੇ ਬਾਰੇ ਮੁੜ ਵਿਆਖਿਆ ਕੀਤੀ ਹੈ। ਇਸ ਨੂੰ ਅਸੀਂ ਜਿਉਂ ਦਾ ਤਿਉਂ ਛਾਪ ਰਹੇ ਹਾਂ। ਇਸ ਸਬੰਧ ਵਿਚ ਹੋਰਨਾਂ ਵਿਚਾਰਵਾਨਾਂ ਦੇ ਖਿਆਲ ਸੰਖੇਪ ਰੂਪ ਵਿਚ ਅਸੀਂ ਪ੍ਰਕਾਸ਼ਤ ਕਰਨ ਲਈ ਤਿਆਰ ਹੋਵਾਂਗੇ। —ਸੰਪਾਦਕ

# ਪਿਛਲੇ ਦਹਾਕੇ ਦੀ ਕਹਾਣੀ

ਇਸ ਵਿਸ਼ੇ ਉਤੇ ਮੈਂ ਇਕ ਪੱਤਰ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਿਲਵਰ ਜੁਬਲੀ ਸਮਾਗਮ ਵੇਲੇ ਹੋਈਆਂ ਗੋਸ਼ਟੀਆਂ ਵਿਚ ਪੜ੍ਹਿਆ ਸੀ। ਉਸ ਪਰਚੇ ਵਿਚ ਮੈਂ ਮੁਢ ਵਿਚ ਹੀ ਸਪਸ਼ਟ ਕਰ ਦਿਤਾ ਸੀ ਕਿ ਮੈਂ ਇਸ ਵਿਚ ਪੰਜਾਬੀ ਕਹਾਣੀ ਦੇ ਮੂਲ ਝੁਕਾਵਾਂ ਬਾਰੇ ਗਲ ਕਰਾਂਗਾ।

ਇਹ ਝੁਕਾ ਮੈਂ ਹੇਠ ਲਿਖੇ ਅਨੁਸਾਰ ਵਰਨਣ ਕੀਤੇ। ਜਦ ਕਿ ਇਹਨਾਂ ਦੇ ਕਾਰਨ ਇਸ ਲਈ ਨਾ ਦਸੇ ਕਿ ਪਰਚਾ ਲਮਾਂ ਹੋ ਜਾਵੇਗਾ।

੧. ਰੂਪਾਤਮਕ ਪੱਖ ਬਾਰੇ ਮੈਂ ਵਡੀ ਗੱਲ ਇਹ ਕਹੀ ਕਿ ਇਸ ਦਹਾਕੇ ਦੀ ਕਹਾਣੀ ਦਾ ਮੁਖ ਝੁਕਾ ਪੁਰਾਣੀ ਕਹਾਣੀ ਦੀਆਂ ਸੀਮਾਵਾਂ ਤੋਂ ਮੁਕਤ ਹੋਣਾ ਹੈ। ਪਰ ਇਹ ਪੂਰੀ ਤਰ੍ਹਾਂ ਮੁਕਤ ਨਹੀਂ ਹੋਈ। ਆਤਮ-ਖੰਡਨ ਦੇ ਪੜਾ ਉਤੇ ਹੈ।

੨. ਪੁਰਾਣੀ ਕਹਾਣੀ ਮਰ ਚੁਕੀ ਹੈ ਤੇ ਨਵੀਂ ਕਹਾਣੀ ਆਪਣਾ ਨਿਵੇਕਲਾ ਰੂਪ ਹਾਲੀ ਬਣਾ ਰਹੀ ਹੈ। ਇਹ ਪਰੰਪਰਾਗਤ ਕਥਾ ਪ੍ਰਣਾਲੀ ਤੋਂ ਹਟਕੇ ਕਠੋਰ ਵਿਅੰਗ ਆਤਮ-ਸੰਵਾਦ ਤੇ ਵਾਰਤਾਲਾਪੀ ਸ਼ੈਲੀ ਅਪਣਾ ਰਹੀ ਹੈ।

੩. ਇਹ ਘਟਨਾ ਦੇ ਬੋਝ ਤੋਂ ਮੁਕਤ ਹੋਕੇ ਪ੍ਰਭਾਵ, ਸਥਿਤੀ, ਵਾਤਾਵਰਨ ਪਰਿਣਾਮ ਅਤੇ ਮਨੁੱਖੀ ਮਨ ਦੀਆਂ ਦਵੰਦਮਈ ਪਰਵਿਰਤੀਆਂ ਦਾ ਜਾਇਜ਼ਾ ਲੈ ਰਹੀ ਹੈ।

੪. ਅੱਜ ਦੀ ਕਹਾਣੀ ਦਾ ਮੁਖ ਕਾਰਜ ਪਾਤਰ ਦੇ ਆਂਤ੍ਰਿਕ ਆਤਮ-ਵਿਰੋਧ ਅਤੇ ਉਸਦੇ ਬਹੁਮੁਖੀ ਵਿਅਕਤਿਤਵ ਦੇ ਵਿਸਤਾਰ, ਵਿਵੇਚਨ ਤੇ ਨਿਰੀਖਣ ਵਿਚੋਂ ਚਿਤ੍ਰਿਤ ਹੁੰਦਾ ਹੈ। ਅੱਜ ਦੀ ਕਹਾਣੀ ਦਾ ਅਭਿਵਿਅੰਜਨ ਵਿਗਿਆਨਿਕ, ਮਨੋਵਿਗਿਆਨਿਕ, ਤਾਰਕਿਕ ਤੇ ਬੋਧਕ ਹੁੰਦਾ ਜਾ ਰਿਹਾ ਹੈ।

ਵਿਸ਼ੈ ਗਤ ਪੱਖ ਤੋਂ ਮੈਂ ਕਿਹਾ ਸੀ :

੧. ਅਜ ਦੀ ਕਹਾਣੀ ਦੀ ਮੁਖ ਪ੍ਰਵਰਤੀ ਪ੍ਰਿਥਵੀ ਉਤੇ ਫੈਲੇ ਵਿਸ਼ਾਲ ਤੇ ਨਾਨਾ ਪ੍ਰਕਾਰ ਦੇ ਜੀਵਨ ਦੀ ਵੱਡੀ ਤੋਂ ਵਡੀ, ਛੋਟੀ ਤੋਂ ਛੋਟੀ ਤੇ ਸੂਖਮ ਤੋਂ ਸੂਖਮ ਕਿਰਿਆਵਾਂ ਦਾ ਥਾਹ ਲਾਉਣਾ ਹੈ। ਸਮੇਂ ਦੇ ਅਨਾਦੀ ਪ੍ਰਵਾਹ ਦੇ ਇਕ ਇਕ ਪਲ ਦਾ ਵਿਸ਼ਲੇਸ਼ਣ ਕਰਕੇ ਉਸ ਨੂੰ ਪਕੜਨ ਤੇ ਭੋਗਣ ਦਾ ਜਤਨ ਕਰਨਾ ਹੈ।

੨. ਅੱਜ ਦੀ ਕਹਾਣੀ ਕੁਲ ਮਿਲਾਕੇ ਇਕ ਜਤਨ ਹੈ ਸੱਚ ਨੂੰ ਲੱਭਣ ਦਾ ਜਤਨ, ਇਸਤਰੀ ਪੁਰਸ਼ ਦੇ ਵਿਅਕਤਿਵ ਨੂੰ ਖੋਜਣ ਦਾ ਜਤਨ, ਇਕ ਮਨੁੱਖ ਦੇ ਦੂਜੇ ਮਨੁੱਖ ਨਾਲ ਰਿਸ਼ਤਿਆਂ ਨੂੰ ਪਛਾਨਣ ਦਾ ਜਤਨ ਤੇ ਕੀਮਤਾਂ ਨੂੰ ਨਵੇਂ-ਅਰਥ ਦੇਣ ਦਾ ਜਤਨ।

੩. ਇਹ ਜਤਨ ਕਈ ਵੇਰ ਬੜੇ ਸਾਰਥਕ ਤੇ ਸੁਚੇਤ ਰੂਪ ਵਿਚ ਕੀਤਾ ਜਾਂਦਾ ਹੈ। ਅਤੇ ਕਈ ਖਤਰੇ ਸਹੇੜਕੇ ਵੀ। ਪਰ ਕਈ ਕਹਾਣੀਆਂ ਹਾਲੀ ਵੀ ਨਿਰੋਲ ਮਨੋਰੰਜਨ ਲਈ ਲਿਖੀਆਂ ਜਾ ਰਹੀਆਂ ਹਨ ਅਤੇ ਉਹਨਾਂ'ਚ ਅਸਵਸਥਾ, ਨਿਰਾਰਥਕ, ਅਤੇ ਦਿਮਾਗੀ ਅਯਾਸ਼ੀ ਦੀ ਝਲਕ ਵੀ ਹੁੰਦੀ ਹੈ।

੪. ਅੱਜ ਦੀ ਕਹਾਣੀ ਕਈ ਉਹਨਾਂ ਰਾਹਾਂ ਉਤੇ ਬੜੇ ਸਾਹਸ ਨਾਲ ਚਲ ਰਹੀ ਹੈ ਜਿਹਨਾਂ ਉਤੇ ਪਹਿਲਾਂ ਕਦੇ ਨਹੀਂ ਚਾਲਿਆ ਗਿਆ। ਇਸ ਵਿਚ ਸੰਸਕਾਰਕ ਬੰਧਨਾਂ, ਬੋਸੀਦਾ ਅਖਲਾਕੀ ਕਦਰਾਂ ਕੀਮਤਾਂ, ਮਨੁੱਖ ਵਿਚ ਪਾਏ ਜਾਂਦੇ ਦੰਭ, ਈਰਖਾ, ਹਉਮੈ, ਕਰੋਧ, ਚਿੰਤਾ, ਡਰ, ਸੰਦੇਹ, ਤਨਾਉ, ਉਤਾਵਲ, ਇਕੱਲ, ਉਦਾਸੀ ਅਤੇ ਅਵਿਸ਼ਵਾਸ਼ ਤੋਂ ਮੁਕਤ ਹੋਣ ਦੀ ਲਾਲਸਾ ਪਾਈ ਜਾਂਦੀ ਹੈ।

੫. ਰਾਜਸੀ ਪੱਧਰ ਉਤੇ ਮਨੁੱਖ ਨੂੰ ਸਮੇਂ ਤੇ ਸਥਾਨ ਦੀਆਂ ਸੀਮਾਵਾਂ ਵਿਚੋਂ ਕੱਢਕੇ ਸਮਸਤ ਬ੍ਰਹਮੰਡ ਵਿਚ

ਵਿਚਰਨ ਲਈ ਇਕ ਅਜਿਹੇ ਸੰਸਾਰ ਅਤੇ ਵਾਤਾਵਰਨ ਦੀ ਕਲਪਨਾ ਕੀਤੀ ਜਾ ਰਹੀ ਹੈ ਜਿਥੇ ਉਹ ਕੇਵਲ ਭੁਗਤਾ ਹੀ ਨਹੀਂ ਸਗੋਂ ਕਰਤਾ ਵੀ ਬਣ ਸਕੇ, ਅਜਿਹੇ ਸਮਾਜਕ ਅਤੇ ਰਾਜਨੀਤਕ ਵਾਤਾਵਰਨ ਨੂੰ ਸਿਰਜਿਆ ਜਾ ਰਿਹਾ ਹੈ ਜਿਥੇ ਇਕ ਵੀ ਆਦਮੀ ਨੂੰ ਕੁਚਲਿਆ ਤੇ ਦਬਾਇਆ ਨਾ ਜਾ ਸਕੇ। ਅਜਿਹੇ ਵਾਤਾਵਰਨ ਨੂੰ ਮਾਨਤਾ ਦਿਤੀ ਜਾ ਰਹੀ ਹੈ ਜਿਥੇ ਮਨੁੱਖ ਦੇ ਵਿਅਕਤਿਤਵ ਨੂੰ ਪੂਰਨ ਰੂਪ ਵਿਚ ਵਿਕਸਤ ਹੋਣ ਦੇ ਅਵਸਰ ਪ੍ਰਾਪਤ ਹੋਣ।

੬. ਪ੍ਰਤੀਬਧਤਾ ਕਿਸੇ ਵਿਸ਼ੇਸ਼ ਸਮਾਜ ਦੇ ਸ਼੍ਰੇਣੀ ਅਥਵਾ ਵਾਦ ਨਾਲ ਨਹੀਂ ਰਹੀ ਸਗੋਂ ਵਿਅਕਤੀ ਦੇ ਵਿਅਕਤਿਤਵ ਦੇ ਸੁਤੰਤਰ ਵਿਕਾਸ, ਉਸ ਦੀ ਆਤਮਾ ਦੀ ਸੁਤੰਤਰਤਾ, ਅਤੇ ਉਸ ਦੇ ਮਖੌਟੇ ਰਹਿਤ ਹੋਣ ਨਾਲ ਹੈ।

੭. ਅੱਜ ਦੀ ਕਹਾਣੀ ਵਿਚ ਕੇਵਲ ਮਨੁੱਖ ਦੇ ਮਸਤਕ ਦੀ ਤਿਊੜੀ ਉਸ ਦੇ ਬੁਲ੍ਹਾਂ ਦੀ ਮੁਸਕਾਨ ਉਸਦੀ ਪੁਸ਼ਾਕ ਜਾਂ ਉਸਦੇ ਦਿਸਦੇ ਸੁਣੀਂਦੇ ਹਾਸਿਆਂ ਅਤੇ ਹਾਵਿਆਂ ਦਾ ਹੀ ਜ਼ਿਕਰ ਨਹੀਂ ਹੁੰਦਾ ਸਗੋਂ ਪਾਤਰ ਦੀ ਪੁਸ਼ਾਕ ਦੇ ਹੇਠ ਉਸਦੇ ਸਰੀਰ ਤੇ ਸਰੀਰ ਵਿਚ ਪਈਆਂ ਹੱਡੀਆਂ ਵਿਚ ਹੋ ਰਹੀ ਵਿਆਕੁਲਤਾ ਦਾ ਜ਼ਿਕਰ ਵਧ ਹੁੰਦਾ ਹੈ। ਜੇ ਵੀਅਤਨਾਮ ਦੇ ਦੇਸ਼ ਦੀ ਜੰਗ ਦੀ ਗੱਲ ਹੁੰਦੀ ਹੈ ਤਾਂ ਮਨੁਖ ਦੇ ਆਂਤ੍ਰਿਕ ਵੀਅਤਨਾਮ ਵਿਚ ਹੋ ਰਹੇ ਯੁੱਧ ਦੀ ਗਲ ਵਧੇਰੀ ਤੀਖਣਤਾ ਨਾਲ ਕੀਤੀ ਜਾਂਦੀ ਹੈ।

੮. ਇਨ੍ਹਾਂ ਕਹਾਣੀਆਂ ਵਿਚ ਮਨੁੱਖ ਦੇ ਖੰਡਤ ਆਂਪੇ ਦੀ ਗੱਲ ਹੁੰਦੀ ਹੈ ਅਤੇ ਤਿੜਕੇ ਹੋਏ ਵਿਅਕਤਿਤਵ ਦੀ ਵੀ। ਪੁਲਾੜ ਲੰਘ ਕੇ ਚੰਦ ਤਕ ਪੁਜ ਜਾਣ ਦੇ ਬਾਵਜੂਦ ਉਸਦੀ ਆਤਮਾ ਦੇ ਕੈਦੀ ਬਣੇ ਰਹਿਣ ਅਤੇ ਕੁੱਖ ਦੀ ਮੁਥਾਜੀ ਦੀ ਗੱਲ ਹੁੰਦੀ ਹੈ।

੯. ਇਹ ਕਹਾਣੀਆਂ ਮਾਨਵ ਆਤਮਾ ਦੇ ਸਭ ਤਰ੍ਹਾਂ ਦੇ ਬੰਧਨਾਂ ਵਿਰੁਧ ਕਰੋਧ ਅਤੇ ਵਿਦਰੋਹ ਦੀਆਂ ਵਿਥਿਆ ਵਿਅਕਤ ਕਰਦੀਆਂ ਹਨ। ਛਣ ਭੰਗਰ ਦੀ ਵਫ਼ਾ ਸਹਿ-ਕਦੀਆਂ ਹਨ ਤੇ ਵਫ਼ਾ ਦੇ ਪਰਦੇ ਹੇਠ ਵਿਆਪਕ ਬੇਵਫ਼ਾ ਦੀ ਵੀ ਗੱਲ ਕਰਦੀਆਂ ਹਨ।

੧੦. ਇਨ੍ਹਾਂ ਕਹਾਣੀਆਂ ਵਿਚ ਪਾਤਰ ਪੁਰਾਣੀਆਂ ਕਦਰਾਂ ਕੀਮਤਾਂ ਨਾਲ ਟਕਰਾਉਂਦੇ ਹਨ ਪਰ ਕਈ ਵੇਰ ਉਹ ਜੀਵਨ ਦੀ ਨਿਰਾਰਥਕਤਾ ਵਿਚ ਵੀ ਉਲਝ ਕੇ ਰਹਿ ਜਾਂਦੇ ਹਨ। ਪੁਰਾਣੀਆ ਕਦਰਾਂ ਕੀਮਤਾਂ ਦੇ ਟਾਕਰੇ ਉਹ ਨਵੀਆਂ ਕਦਰਾਂ ਕੀਮਤਾਂ ਨੂੰ ਨਾ ਪੂਰੀ ਤਰ੍ਹਾਂ ਛੱਡ ਤੇ ਨਾ ਗ੍ਰਹਿਣ ਕਰ ਸਕੇ ਹਨ। ਉਹ ਆਪਣੇ ਦੁਆਲੇ ਵਿਚੋਂ ਕੁਝ ਵੀ ਬਦਲ ਨਹੀਂ ਪਾਂਦੇ ਜਾਂ ਬਦਲਿਆ ਨਹੀਂ ਵੇਖਦੇ ਤਾਂ ਉਹ ਜੀਵਨ ਤੋਂ ਭਾਂਜ ਵੀ ਹਾਸਲ ਕਰ ਲੈਂਦੇ ਹਨ ਤੇ ਵਿਸ਼ਾਦ ਗ੍ਰਸਤ ਅਸ਼ਲੀਲ ਤੇ ਊਲ ਜਲੂਲ ਕਿਸਮ ਦੀਆਂ ਰਚਨਾਵਾਂ ਵੀ ਕਰਨ ਲਗ ਜਾਂਦੇ ਹਨ।

ਕੁਝ ਇਸਤਰੀ ਲੇਖਕਾਂ ਦੀਆਂ ਕਹਾਣੀਆਂ ਦੇ ਨਾਂ ਲੈ ਕੇ ਮੈਂ ਪ੍ਰਸ਼ਨ ਕੀਤਾ ਸੀ ਕਿ ਆਖਰ ਇਹ ਇਸਤਰੀ ਲੇਖਕ ਨਵੀਂ ਇਸਤਰੀ ਦਾ ਕਿਹੋ ਜਿਹਾ ਬਿੰਬ ਸਿਰਜ ਰਹੇ ਹਨ।

੧. ਇਹ ਇਸਤਰੀ ਲੇਖਕ ਇਸਤਰੀ ਨੂੰ ਐਨ ਉਸ ਦੀ ਜ਼ਮੀਰ ਨਾਲ ਜੀਊਣ ਦਾ ਹੱਕ ਦੇਂਦੀਆਂ ਹਨ ਅਤੇ ਪੌਣਾਂ ਵਾਂਗ ਖੁਲ੍ਹਾ ਜੀਵਨ ਬਤੀਤ ਕਰਨਾ ਵੀ ਲੋਚਦੀਆਂ ਹਨ।

੨. ਪਰ ਇਨ੍ਹਾਂ ਦੀਆਂ ਕਹਾਣੀਆਂ ਵਿਚ ਜਿਹੜੀ ਇਸਤਰੀ ਪੌਣਾਂ ਵਾਂਗ ਅਜ਼ਾਦ ਰਹਿੰਦੀ ਹੈ ਉਹ ਇਕ ਵਕਤ ਉਤੇ ਆ ਕੇ ਫਾਲਤੂ ਔਰਤ ਨਹੀਂ ਰਹਿਣਾ ਚਾਹੁੰਦੀ, ਉਹ ਸਾਰੀ ਅਜ਼ਾਦੀ ਕਿਸੇ ਇਕ ਅਗੇ ਹਾਰ ਦੇਣਾ ਚਾਹੁੰਦੀ ਹੈ। ਉਹ ਅਜਿਹਾ ਮਰਦ ਚਾਹੁੰਦੀ ਹੈ ਜਿਹੜਾ ਸਾਰਾ ਉਸਦਾ ਹੋਵੇ ਤੇ ਸਿੱਧਾ ਨੇਜ਼ੇ ਵਾਂਗ ਵਜੇ। ਇਕ ਪਾਸੇ ਉਹ ਫਾਲਤੂ ਔਰਤ ਰਹਿਣਾ ਪਸੰਦ ਨਹੀਂ ਕਰਦੀ ਤੇ ਦੂਜੇ ਪਾਸੇ ਇਹ ਕਹਿੰਦੀ ਹੈ ਕਿ ਕਿਸੇ ਮਰਦ ਨਾਲ ਸੌਂ ਲੈਣ ਦਾ ਅਰਥ ਇਹ ਨਹੀਂ ਕਿ ਸਾਰੀ ਉਮਰ ਉਸੇ ਮਰਦ ਦੀ ਦਾਸਤਾ ਕਬੂਲੀ ਜਾਵੇ (ਅਜੀਤ ਕੌਰ) (ਇਕ ਪਾਸੇ ਇਕ ਇਸਤਰੀ ਪਾਤਰ ਇਕ ਕਥਾ ਵਿਚ ਪਿਆਰ ਨੂੰ ਵਿਆਹ ਦੇ ਬੰਧਨਾਂ ਵਿਚ ਕੈਦ ਨਹੀਂ ਕਰਨਾ ਚਾਹੁੰਦੀ ਪਰ ਦੂਜੇ ਪਾਸੇ ਆਪਣੇ ਪ੍ਰੇਮੀ ਦੀ ਲਿੰਗ ਤ੍ਰਿਪਤੀ ਕਿਸੇ ਬਜ਼ਾਰੀ ਔਰਤ ਟਾਹੀਂ ਹੁੰਦੀ ਸਹਿਣ ਨਹੀਂ ਕਰ ਸਕਦੀ (ਅੰਮ੍ਰਿਤਾ)।

੩. ਇੰਝ ਇਨ੍ਹਾਂ ਕਹਾਣੀਆਂ ਵਿਚੋਂ "ਸੁਤੰਤਰ ਇਸਤਰੀ" ਦਾ ਕੋਈ ਸਾਰਥਕ ਬਿੰਬ ਉਜਾਗਰ ਨਹੀਂ ਹੋ ਰਿਹਾ। ਇਥੇ ਮੈਂ ਪ੍ਰਸ਼ਨ ਕੀਤਾ ਸੀ ਕਿ ਕੀ ਇਨ੍ਹਾਂ ਲੇਖਕਾਂ ਨੂੰ ਸਾਡੀ ਇਸਤਰੀ ਦਾ ਉਹ ਬਿੰਬ ਪਰਵਾਨ ਹੈ ਜਿਹੜਾ ਇਹ ਆਪਣੀਆਂ ਕਹਾਣੀਆਂ ਵਿਚ ਪੇਸ਼ ਕਰ ਰਹੀਆਂ ਹਨ ਜਾਂ ਕਿ ਉਸਦੀ ਨਿਰਾਰਥਕਤਾ ਸਿੱਧ ਕਰਕੇ ਪਹਿਲੇ ਬਿੰਬ ਨੂੰ ਹੀ ਠੀਕ ਠਹਿਰਾਉਣਾ ਚਾਹੁੰਦੀਆਂ ਹਨ। ਇਥੇ ਮੈਂ ਇਸਤਰੀ ਲੇਖਕ ਖਾਸ ਕਰਕੇ ਲਏ ਤਾਂ ਜੋ ਇਸਤਰੀ ਦੀਆਂ ਭਾਵਨਾਵਾਂ ਬਾਰੇ ਉਹਨਾਂ ਦੇ ਵਿਚਾਰ ਸ਼ਾਇਦ ਜ਼ਿਆਦਾ ਅਰਥ ਭਰਪੂਰ

ਹੋਣ ਨਾ ਕਿ ਕਿਸੇ ਦੇ ਨਿਜੀ ਗੁਣ ਔਗਣ ਦਸਣ ਲਈ।

ਇਕ ਵਿਚਾਰ ਮੈਂ ਇਹ ਦਿਤਾ ਕਿ ਦਲਿਤ ਵਰਗ ਬਾਰੇ ਕਹਾਣੀਆਂ ਲਿਖਣ ਵਾਲੇ ਲੇਖਕ ਕੇਵਲ ਉਨ੍ਹਾਂ ਉਤੇ ਹੋ ਰਹੇ ਲਿੰਗ ਅਤਿਆਚਾਰਾਂ ਦੀ ਹੀ ਗਲ ਕਰਦੇ ਹਨ ਤੇ ਉਸ ਵਿਚ ਵੀ ਉਹ ਦਲਿਤ ਪਾਤਰਾਂ ਦੀ ਜ਼ਬਾਨ ਤਾਂ ਬਣਦੇ ਹਨ ਉਨ੍ਹਾਂ ਨੂੰ ਜ਼ਬਾਨ ਦੇਂਦੇ ਨਹੀਂ ਸਗੋਂ ਉਨ੍ਹਾਂ ਨੂੰ ਗੁੰਗੇ, ਬੋਲੇ ਮੁਥਾਜ ਤੇ ਲਚਾਰ ਹੀ ਰਹਿਣ ਦੇਂਦੇ ਹਨ।

ਇਸ ਪਰਚੇ ਉਤੇ ਗੋਸ਼ਟੀ ਵਿਚ ਜਿਹੜੇ ਕਿੰਤੂ ਕੀਤੇ ਗਏ ਉਹ ਇਸ ਤਰ੍ਹਾਂ ਦੇ ਸਨ ਕਿ ਕੁਝ ਕਹਾਣੀਆਂ ਦੇ ਨਾਂ ਗਲਤ ਹਨ ਤੇ ਕੁਝ ਕਹਾਣੀਆਂ ਪਿਛਲੇ ਦਸ ਸਾਲਾਂ ਤੋਂ ਪਹਿਲਾਂ ਦੀਆਂ ਲਿਖੀਆਂ ਵੀ ਇਸ ਵਿਸ਼ਲੇਸ਼ਣ ਵਿਚ ਸ਼ਾਮਲ ਹਨ। ਕਹਾਣੀਆਂ ਦੇ ਨਾਂ ਦੀ ਉਕਾਈ ਕਿਸੇ ਹਦ ਤਕ ਮੇਰੀ ਨਜ਼ਰ, ਚੇਤਾ ਸ਼ਕਤੀ ਜਾਂ ਕਲਮ ਦੀ ਸਹਵਨ ਉਕਾਈ ਵੀ ਹੋ ਸਕਦੀ ਹੈ ਪਰ ਜਿਹੜੀਆਂ ਕਹਾਣੀਆਂ ਮੈਂ ਦਸ ਸਾਲ ਤੋਂ ਪਹਿਲਾਂ ਦੀਆਂ ਗਿਣਾਈਆਂ ਉਹ ਲਗਪਗ ਸਥਾਪਿਤ ਲੇਖਕਾਂ ਦੀਆਂ ਸਨ। ਇੰਜ ਮੈਂ ਸਿੱਧ ਕਰਨਾ ਚਾਹਿਆ ਕਿ ਉਕਤ ਨਵੇਂ ਝੁਕਾਵਾਂ ਵਾਲੀਆਂ ਕਹਾਣੀਆਂ ਸਾਡੇ ਸਥਾਪਿਤ ਲੇਖਕ ਪਹਿਲਾਂ ਵੀ ਲਿਖਦੇ ਰਹੇ ਹਨ ਅਤੇ ਹੁਣ ਵੀ ਲਿਖ ਰਹੇ ਹਨ, ਕੇਵਲ ਨਵੇਂ ਲੇਖਕ ਹੀ ਨਵੀਂ ਕਹਾਣੀ ਨਹੀਂ ਲਿਖ ਰਹੇ।

ਇਕ ਸਾਰਥਕ ਨੁਕਤਾ ਨਸੀਬ ਚੇਤਨ ਨੇ ਉਠਾਇਆ ਕਿ ਅੱਜ ਦੀ ਕਹਾਣੀ ਆਤਮ-ਖੰਡਨ ਦਾ ਪੜਾ ਪਾਰ ਕਰ ਗਈ ਹੈ ਅਤੇ ਮੈਂ ਸਮਝਦਾ ਹਾਂ ਕਿ ਚੇਤਨ ਨੇ ਮੇਰਾ ਪੱਤਰ ਕੁਝ ਵਧੇਰੇ ਸਿਆਣਪ ਨਾਲ ਪੜ੍ਹਿਆ ਜਾਂ ਸੁਣਿਆ ਸੀ। ਉਂਜ ਜ਼ਰੂਰੀ ਨਹੀਂ ਕਿ ਉਸਦੀ ਗਲ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਹੋਵਾਂ।

ਪਰ ਬਾਕੀ ਬੋਲਣ ਵਾਲੇ ਵਿਦਵਾਨਾਂ ਨੇ ਮੇਰੇ ਉਕਤ ਨੁਕਤਿਆਂ ਵਿਚੋਂ ਕਿਸੇ ਇਕ ਦਾ ਵੀ ਖੰਡਨ ਨਹੀਂ ਕੀਤਾ ਸਗੋਂ ਗਲਤ ਕਿਸਮ ਦੇ ਸ਼ਬਦ ਵਰਤ ਕੇ ਐਵੇਂ ਫਬਤੀ ਕੱਸਣ, ਆਪਣੀ ਕੋਈ ਕਿੜ ਕਢਣ, ਆਪਣੀ ਛੁਟਿਤਣ ਦੇ ਅਹਿਸਾਸ ਨਾਲ ਮੇਰੇ ਵਿਅਕਤਿਤਵ ਤੇ ਵਿਦਵਤਾ ਨੂੰ ਨਿਖੇਧਣ ਲਈ ਇਕ ਅੱਧ ਮਿੰਟ ਵਿਚ ਮੰਚ ਉਤੇ ਆ ਕੇ 'ਮਾਰੋ ਤੇ ਦੌੜੋ' ਦਾ ਨਾਟਕ ਕੀਤਾ।

ਮੇਰਾ ਵਿਸ਼ਵਾਸ ਹੈ ਕਿ ਉਹਨਾਂ ਨੇ ਮੇਰਾ ਪੱਤਰ ਤੇ ਕੀ ਪੜ੍ਹਨਾ ਸੀ ਜਿਨ੍ਹਾਂ ਕਹਾਣੀਆਂ ਦਾ ਮੈਂ ਪੱਤਰ ਵਿਚ ਜ਼ਿਕਰ ਕੀਤਾ ਸੀ ਉਨ੍ਹਾਂ ਵਿਚੋਂ ਸ਼ਾਇਦ ਹੀ ਕੋਈ ਕਹਾਣੀ ਪੜ੍ਹੀ ਹੋਵੇ। ਸੋ ਇੰਜ ਉਹ ਕਿਵੇਂ ਸਮਝ ਸਕਦੇ ਸਨ ਕਿ ਮੈਂ ਆਪਣੇ ਪੱਤਰ ਵਿਚ ਕੀ ਕਹਿ ਰਿਹਾ ਹਾਂ। ਹਾਲੀ ਵੀ ਪ੍ਰੋਫੈਸਰ ਢੇਸੀ, ਪ੍ਰੋ: ਨਰੂਲਾ ਤੇ ਪ੍ਰੋ: ਸਾਧੂ ਸਿੰਘ ਬਾਰੇ ਮੇਰਾ ਵਿਸ਼ਵਾਸ ਹੈ ਕਿ ਉਨ੍ਹਾਂ ਨੇ ਨਾ ਇਹ ਕਹਾਣੀਆਂ ਪੜ੍ਹੀਆਂ ਤੇ ਨਾ ਮੇਰਾ ਪੱਤਰ ਹੀ ਧਿਆਨ ਨਾਲ ਪੜ੍ਹਿਆ ਜਾਂ ਸੁਣਿਆ ਨਹੀਂ ਤੇ ਪ੍ਰਤੱਖ ਨੂੰ ਪਰਮਾਣ ਕੀ ਜੇ ਉਨ੍ਹਾਂ ਨੂੰ ਮੇਰੇ ਪੱਤਰ ਦੀਆਂ "ਤਕਨੀਕੀ" ਉਕਾਈਆਂ ਨਜ਼ਰ ਆ ਗਈਆਂ ਸਨ ਤਾਂ ਮੇਰੇ ਉਕਤ ਨੁਕਤੇ ਵੀ ਨਜ਼ਰ ਆ ਜਾਂਦੇ। ਪਰ ਜਦ ਕਿਸੇ ਨੇ ਕੋਈ ਕਹਾਣੀ ਜਾਂ ਸਾਰੀਆਂ ਕਹਾਣੀਆਂ ਹੀ ਨਹੀਂ ਸੀ ਪੜ੍ਹੀਆਂ ਤਾਂ ਮੇਰੇ ਨੁਕਤਿਆਂ ਦੇ ਖੰਡਨ ਮੰਡਨ ਦੀ ਸਮਰੱਥਾ ਕਿਥੋਂ ਪੈਦਾ ਹੁੰਦੀ। ਮੈਂ ਇਹ ਨਹੀਂ ਕਹਿੰਦਾ ਕਿ ਉਨ੍ਹਾਂ ਨੇ ਅੱਖਾਂ ਬੰਦ ਕਰਕੇ ਨੁਕਤਾਚੀਨੀ ਕੀਤੀ ਪਰ ਅੱਖਾਂ 'ਚ ਵਿੰਗ ਪਾ ਕੇ ਜ਼ਰੂਰ ਕੀਤੀ। ਮੈਂ ਹਾਲੀ ਵੀ ਉਨ੍ਹਾਂ ਨੂੰ ਉਕਤ ਨੁਕਤਿਆਂ ਬਾਰੇ ਬਹਿਸ ਕਰਨ ਦਾ ਸੱਦਾ ਦੇਂਦਾ ਹਾਂ।

ਰਹੀ ਗਲ ਕਿਸੇ "ਅਨੁਭਵੀ", "ਤਾਰੀ" ਜਾਂ ਜਿਨ੍ਹਾਂ ਨੇ ਉਕਤ ਪ੍ਰੋਫੈਸਰਾਂ ਦੀ ਹਾਂ ਵਿਚ ਹਾਂ ਮਿਲਾਉਣ ਲਈ ਜਾਂ ਮੇਰੇ ਪ੍ਰਤੀ ਕੋਈ ਹੋਰ ਮੰਦ ਭਾਵਨਾ ਰਖਣ ਕਰਕੇ ਮੇਰੇ ਪੱਤਰ ਦੀ ਆਪਣੀਆਂ ਰਿਪੋਰਟਾਂ ਵਿਚ ਊਲ ਜਲੂਲ ਸ਼ਬਦਾਂ ਰਾਹੀਂ ਚਰਚਾ ਕੀਤੀ। ਇਨ੍ਹਾਂ ਨੂੰ ਤਾਂ ਮੈਂ ਏਨਾ ਹੀ ਕਹਿਣ ਯੋਗ ਸਮਝਾਂਗਾ ਕਿ "ਨੰਬਰਦਾਰ ਨੂੰ ਗਾਹਲਾਂ ਕਢਕੇ ਹੀ ਨੰਬਰਦਾਰ ਨਹੀਂ ਬਣਿਆ ਜਾ ਸਕਦਾ।"

ਉਂਝ ਮੈਨੂੰ ਇਹ ਪੱਤਰ ਲਿਖਕੇ ਆਪਣੇ ਤੌਰ ਤੇ ਕਾਫ਼ੀ ਤਸੱਲੀ ਹੋਈ ਕਿ ਮੈਂ ਏਨੀਆਂ ਕਹਾਣੀਆਂ ਤੇ ਏਨੇ ਸਮੇਂ ਵਿਚ ਲਿਖੀਆਂ ਗਈਆਂ ਕਹਾਣੀਆਂ ਪਤਾ ਨਹੀਂ ਕਿੰਨੇ ਰਸਾਲਿਆਂ ਤੇ ਕਿਤਾਬਾਂ ਰਾਹੀਂ ਪੜ੍ਹ ਸਕਿਆ ਅਤੇ ਉਨ੍ਹਾਂ ਬਾਰੇ ਆਪਣੇ ਵਿਚਾਰ ਨਿੱਝਕ ਹੋ ਕੇ ਸਪਸ਼ਟ ਕਰ ਸਕਿਆ। ਬਹੁਤ ਸਾਰੇ ਕਹਾਣੀਕਾਰ ਆਲੋਚਕ ਤੇ ਪਾਠਕ ਉਸ ਗੋਸ਼ਟੀ ਤੋਂ ਪਿਛੋਂ ਮੈਨੂੰ ਹੁਣ ਤਕ ਮਿਲ ਰਹੇ ਹਨ ਜਿਹੜੇ ਮੈਨੂੰ ਅਜਿਹਾ ਪੱਤਰ ਲਿਖਣ ਉਤੇ ਵਧਾਈਆਂ ਦੇ ਰਹੇ ਹਨ। ਉਹ ਕਹਿੰਦੇ ਹਨ, "ਉਥੇ ਤੁਹਾਡੇ ਉਤੇ ਨਿੱਜੀ ਆਧਾਰ ਉਤੇ ਹੋ ਰਹੇ ਹਮਲਿਆਂ ਵਿਚ ਉਹ ਕਿਸੇ ਤਰ੍ਹਾਂ ਦਾ ਹਿਸਾ ਲੈ ਕੇ ਆਪਣੇ ਲਈ ਵੀ ਇਸ ਤਰ੍ਹਾਂ ਦੇ ਗੈਰ-ਜ਼ਿੰਮੇਦਾਰ ਤੇ ਗੈਰ-ਆਲੋਚਨਾਤਮਿਕ ਹਮਲਿਆਂ ਨੂੰ ਸੱਦਾ ਨਹੀਂ ਸੀ ਦੇਣਾ ਚਾਹੁੰਦੇ, ਇਸ ਲਈ ਉਹ ਚੁਪ ਰਹੇ।"

ਮੇਰਾ ਆਪਣਾ ਵਿਚਾਰ ਹੈ ਕਿ ਢੇਸੀ, ਨਰੂਲਾ ਤੇ ਸਾਧੂ

ਸਿੰਘ ਵਰਗੇ ਵੱਡੀਆਂ ਵੱਡੀਆਂ ਡਿਗਰੀਆਂ ਤੇ ਪਦਵੀਆਂ ਵਾਲੇ ਸਾਡੇ ਆਲੋਚਕ-ਨੁਮਾ ਅਧਿਆਪਕਾਂ ਨੂੰ ਇਹੋ ਜਹੀਆਂ ਗੋਸ਼ਟੀਆਂ ਵਿਚ ਇਸ ਤਰ੍ਹਾਂ ਸ਼ਾਮਲ ਨਹੀਂ ਹੋਣਾ ਚਾਹੀਦਾ ਜਿਸ ਤਰ੍ਹਾਂ ਉਹ ਆਪਣੀ ਜਮਾਤ ਵਿਚ ਬਿਨਾ ਕਿਸੇ ਤਿਆਰੀ ਦੇ ਦਾਖਲ ਹੋ ਕੇ ਭੋਲੇ ਭਾਲੇ ਵਿਦਿਆਰ-ਥੀਆਂ ਨੂੰ ਆਪਣੀ ਪੜ੍ਹਾਈ ਵੇਲੇ ਦੇ ਲਿਖੇ ਨੋਟਸ ਲਿਖਵਾਕੇ ਅਤੇ ਇਕ ਦੂਜੇ ਨੂੰ ਮਿਲ ਮਿਲਾਕੇ ਨੰਬਰ ਦਵਾਕੇ ਉਨ੍ਹਾਂ ਨੂੰ ਆਪਣੇ ਵਰਗੀਆਂ ਐਮ. ਏ., ਪੀਐਚ. ਡੀ. ਦੀਆਂ ਵਡੀਆਂ ਵਡੀਆਂ ਡਿਗਰੀਆਂ ਦਿਵਾਉਣ ਵਿਚ ਹੀ ਆਪਣੀ "ਵਿਦਵਤਾ" ਸਮਝਦੇ ਹਨ। ਉਨ੍ਹਾਂ ਨੂੰ ਚੇਤੇ ਰਖਣਾ ਚਾਹੀਦਾ ਹੈ ਕਿ ਅਜਿਹੀਆਂ ਗੋਸ਼ਟੀਆਂ ਵਿਚ ਉਨ੍ਹਾਂ ਦੇ ਜੀ ਹਜ਼ੂਰੀਏ ਵਿਦਿਆਰਥੀਆਂ ਤੋਂ ਇਲਾਵਾ ਸਮਝਦਾਰ, ਜ਼ਿੰਮੇਦਾਰ ਅਤੇ ਈਮਾਨਦਾਰ ਲੋਕ ਵੀ ਬੈਠੇ ਹੁੰਦੇ ਹਨ ਜਿਨ੍ਹਾਂ ਦਾ ਮਨਸ਼ਾ ਰਾਇ ਦਾ ਮਤਭੇਦ ਹੁੰਦਿਆਂ ਵੀ ਇਕ ਦੂਜੇ ਨੂੰ ਸਮਝਣਾ ਤੇ ਸਮਝਾਣਾ ਹੁੰਦਾ ਹੈ ਪਰ ਸਭਿਅ ਸ਼ਬਦਾਂ ਵਿਚ।

ਪ. ਸ. ਉਕਤ ਨੁਕਤੇ ਮੈਂ ਆਪਣੇ ਪਰਚੇ ਵਿਚੋਂ ਉਨ੍ਹਾਂ ਹੀ ਸ਼ਬਦਾਂ ਵਿਚ ਦਿਤੇ ਹਨ ਜਿਨ੍ਹਾਂ ਸ਼ਬਦਾਂ ਵਿਚ ਉਥੇ ਦਿਤੇ ਸਨ। ਜੇ ਫਿਰ ਵੀ ਕਿਸੇ ਨੂੰ ਮੇਰੇ ਪਰਚੇ ਵਿਚੋਂ "ਕੁਝ ਨਹੀਂ ਲੱਭਾ" ਤਾਂ ਇਸ ਵਿਚ ਮੇਰਾ ਕੀ ਕਸੂਰ ਹੈ ?

**—ਈਸ਼ਰ ਸਿੰਘ ਅਟਾਰੀ**

---

# ਵਰਿਆਮ ਲਈ ਸਹਿਯੋਗ

ਵਰਿਆਮ ਦੇ ਸਹਿਯੋਗੀਆਂ ਵਲੋਂ ਸਮੇਂ ਸਮੇਂ ਸਿਰ ਆਪਣੇ ਇਸ ਪਰਚੇ ਵਾਸਤੇ ਸਹਾਇਤਾ ਭੇਜੀ ਭਿਜਵਾਈ ਜਾਂਦੀ ਹੈ। ਉਹ ਅਸੀਂ ਪ੍ਰਕਾਸ਼ਤ ਕਰਦੇ ਰਹਿੰਦੇ ਹਾਂ। ਇਸ ਵਾਰ ਜੋ ਸਹਿਯੋਗ ਪ੍ਰਾਪਤ ਹੋਇਆ ਉਹ ਵੀ ਧੰਨਵਾਦ ਸਹਿਤ ਪ੍ਰਕਾਸ਼ਤ ਕਰ ਰਹੇ ਹਾਂ।

**—ਨਾਮਧਾਰੀ ਸੰਗਤ ਅਮ੍ਰਿਤਸਰ** ਵਲੋਂ ਦੀਵਾਲੀ ਦੇ ਮੇਲੇ ਤੇ ਹਰ ਸਾਲ ਵਾਂਗ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਇਸ ਸਮੇਂ ੧੧/—ਰੁਪਏ ਵਰਿਆਮ ਵਾਸਤੇ ਕਢੇ ਗਏ।

**—ਸੰਤ ਸੰਤੋਖ ਸਿੰਘ ਫਗਵਾੜਾ**

ਆਫ ਸੰਤ ਇੰਡਸਟਰੀ ਦੇ ਘਰ ਦੋ ਅਖੰਡ ਪਾਠਾਂ ਦੇ ਭੋਗ ਪਾਏ ਗਏ ਆਸਾ ਦੀ ਵਾਰ ਦਾ ਕੀਰਤਨ ਉਪਰੰਤ ਪੰਡਤ ਭਜਨ ਸਿੰਘ ਜੀ ਖੰਡੂਵਾਲੀਆਂ ਦਾ ਦੀਵਾਨ ਲਗਾ— ਵਰਿਆਮ ਵਾਸਤੇ ੨੧/- ਰੁਪਏ ਭੇਜੇ ਗਏ।

**—ਨਾਮਧਾਰੀ ਸੰਗਤ ਡੁੱਬਈ ਦੇ** ਪ੍ਰਧਾਨ ਸੰਤ ਪਿਆਰਾ ਸਿੰਘ ਪਿਛਲੇ ਦਿਨੀਂ ਭਾਰਤ ਆਏ ਸਨ। ਉਹਨਾਂ ਡਬਈ ਦੀ ਸੰਗਤ ਵਲੋਂ ਇਕ ਸੌ ਰੁਪਏ ਵਰਿਆਮ ਵਾਸਤੇ ਸੰਤ ਦਿਆਲ ਸਿੰਘ ਰਾਹੀਂ ਭੇਜੇ।

—ਪਿਛਲੇ ਦਿਨੀਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਵੱਖ ਵੱਖ ਥਾਵਾਂ ਦਾ ਦੌਰਾ ਸੀ। ਇਹਨਾਂ ਮੇਲਿਆਂ ਸਮੇਂ ਵੱਖ ਵੱਖ ਥਾਵਾਂ ਦੀ ਨਾਮਧਾਰੀ ਸੰਗਤ ਨੇ ਵਰਿਆਮ ਨੂੰ ਇਸ ਪ੍ਰਕਾਰ ਸਹਿਯੋਗ ਭੇਜਿਆ।

| | |
|---|---|
| **ਨਾਮਧਾਰੀ ਸੰਗਤ ਸਮਾਨਾ** | **੧੧/-** |
| **ਨਾਮਧਾਰੀ ਸੰਗਤ ਕਟਾਲਾ** | **੧੧/-** |
| **ਨਾਮਧਾਰੀ ਸੰਗਤ ਪਿੰਡ ਚੱਕ** | **੧੧/-** |

**(ਮਲੇਰਕੋਟਲਾ)**

ਉਪ੍ਰੋਕਤ ਰਕਮਾਂ ਸੰਤ ਦਿਆਲ ਸਿੰਘ ਫਗਵਾੜਾ ਰਾਹੀਂ ਪੁਜੀਆਂ ਹਨ :

**—ਸ: ਸੇਵਾ ਸਿੰਘ (ਬੈਂਕ ਵਾਲੇ)** ਮਾਲਕ ਸਚ-ਦੇਵਾ ਕਲਾਥ ਹਾਊਸ ਮੰਡੀ ਵਾਲਿਆਂ ਆਪਣੇ ਕਿਸੇ ਕਾਰਜ ਸਮੇਂ ਕਢੇ ੧੧/- ਰੁਪਏ ਵਰਿਆਮ ਨੂੰ ਭੇਜੇ ਹਨ।

ਧਨਵਾਦ

**ਮੈਨੇਜਰ**

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਉਸਤਾਦ ਅਜਮਦ ਅਲੀ ਨਾਲ ਪਾਕਿਸਤਾਨ ਵਿਚ ਦੋ ਦਿਨ

—ਗੁਰਦੇਵ ਸਿੰਘ

ਪਿਛਲੇ ਅਕਤੂਬਰ ਵਿਚ ਹਿੰਦੁਸਤਾਨ ਦੇ ਸਤਿਕਾਰੇ ਸੰਗੀਤਕਾਰ, ਸਰੋਦ ਵਾਦਕ, ਉਸਤਾਦ ਅਜਮਦ ਅਲੀ ਪਾਕਿਸਤਾਨ ਵਿਚ ਆਪਣਾ ਪ੍ਰੋਗਰਾਮ ਦੇਣ ਗਏ ਸਨ। ਉਹਨਾਂ ਦੀ ਇਸ ਯਾਤਰਾ ਦਾ ਪਾਕਿਸਤਾਨ ਵਿਚ ਬਹੁਤ ਪ੍ਰਭਾਵ ਪਿਆ ਅਤੇ ਦੋਹਾਂ ਦੇਸ਼ਾਂ ਵਿਚ ਸਭਿਆਚਾਰ ਦੀ ਸਾਂਝ ਪੱਕੀ ਕਰਨ ਵਿਚ ਬਹੁਤ ਸਹਾਈ ਹੋਇਆ। ਉਂਜ ਵੀ ਸੰਗੀਤ ਸਾਡੇ ਦੋਹਾਂ ਦੇਸ਼ਾਂ ਦਾ ਸਾਂਝਾ ਵਿਰਸਾ ਹੈ। ਰਾਗ ਸਾਂਝੇ ਹਨ ਸੰਗੀਤਕਾਰ ਸਾਂਝੇ ਹਨ। ਇਸ ਵਾਸਤੇ ਜਦੋਂ ਕਦੇ ਅਜਿਹੇ ਸ਼ਭਿਆਚਾਰਕ ਮੇਲ ਜੋਲ ਦਾ ਅਵਸਰ ਮਿਲਦਾ ਹੈ ਤਾਂ ਉਹ ਬਹੁਤ ਕੀਮਤੀ ਸਾਂਭਣਯੋਗ ਯਾਦ ਬਣ ਜਾਂਦੀ ਹੈ। ਇਸ ਯਾਤਰਾ ਨਾਲ ਉਸਤਾਦ ਸਾਹਿਬ ਦੇ ਪ੍ਰਮੁਖ ਸ਼ਾਗਿਰਦ ਗੁਰਦੇਵ ਸਿੰਘ ਵੀ ਗਏ ਸਨ। ਉਹਨਾਂ ਸਾਡੀਆਂ ਪੁਛਾਂ ਦੇ ਜਵਾਬ ਵਿਚ ਇਸ ਦੌਰੇ ਦਾ ਬਹੁਤ ਨੇੜਿਓਂ ਵੇਖਿਆ ਹਾਲ ਸਾਂਝਾ ਕੀਤਾ ਹੈ। ਇਸ ਗੱਲਬਾਤ ਰਾਹੀਂ ਜਿਥੇ ਪਾਕਿਸਤਾਨ ਵਿਚ ਕੀਤੇ ਪ੍ਰੋਗਰਾਮ ਦੀ ਰਿਪੋਰਟ ਮਿਲੀ ਹੈ ਉਥੇ ਉਸਤਾਦ ਅਜਮਦ ਅਲੀ ਦੀ ਸ਼ਖਸੀਅਤ ਦੇ ਕਈ ਪਹਿਲੂ ਵੀ ਉਘੜ ਕੇ ਸਾਹਮਣੇ ਆਏ ਹਨ। ਵਰਿਆਮ ਦੇ ਪਾਠਕਾਂ ਨਾਲ ਅਸੀਂ ਇਹ ਗਲਬਾਤ ਸਾਂਝੀ ਕਰ ਰਹੇ ਹਾਂ।

—ਸੰਪਾਦਕ

—ਮੇਰੀ ਪਾਕਿਸਤਾਨ ਯਾਤਰਾ ਮੇਰੇ ਵਾਸਤੇ ਇਤਿਹਾਸਕ ਮਹੱਤਤਾ ਰਖਦੀ ਹੈ। ੧੨ ਅਕਤੂਬਰ ਨੂੰ ਦੁਪਹਿਰ ਬਾਅਦ ਢਾਈ ਵਜੇ ਅਸੀਂ ਹਵਾਈ ਜਹਾਜ਼ ਰਾਹੀਂ ਦਿੱਲੀ ਤੋਂ ਲਾਹੌਰ ਵਾਸਤੇ ਚਲੇ। ਲਾਹੌਰ ਪਹੁੰਚਣ ਤੇ ਸਾਨੂੰ ਜਨਾਬ ਰਜ਼ਾ ਕਾਜ਼ਮ ਐਡਵੋਕੇਟ ਲੈਣ ਵਾਸਤੇ ਆਏ ਹੋਏ ਸਨ। ਉਹਨਾਂ ਨੇ ਉਸਤਾਦ ਜੀ ਦਾ ਭਰਪੂਰ ਸੁਆਗਤ ਕੀਤਾ। ਹਵਾਈ ਅੱਡੇ ਤੇ ਉਸਤਾਦ ਜੀ ਨੇ ਮੇਰਾ ਤੁਆਰਫ ਕਰਾਇਆ। ਸਾਡੇ ਨਾਲ ਸੁਭਾਸ਼ ਨਿਰਮਾਨ (੨੭ ਸਾਲ) ਤਬਲੇ ਤੇ ਸੰਗਤ ਲਈ ਗਿਆ ਸੀ।

ਰਜ਼ਾ ਸਾਹਿਬ ਦੇ ਘਰ ਸੁਆਗਤ ਕਰਨ ਵਾਲਿਆਂ ਵਿਚ ਭਾਰਤ ਵਿਚ ਪਾਕਿਸਤਾਨ ਦੇ ਰਾਜਦੂਤ ਜਨਾਬ ਅਬਦੁਲਸਤਾਰ ਸਾਹਿਬ ਆਪਣੀ ਬੇਗਮ ਸਾਹਿਬਾਂ ਨਾਲ ਆਏ ਹੋਏ ਸਨ। ਉਹਨਾਂ ਨਾਲ ਗਲਬਾਤ ਹੁੰਦੀ ਰਹੀ। ਗਲਬਾਤ ਦੇ ਦੌਰਾਨ ਖਾਲਿਸਤਾਨੀਆਂ ਵਲੋਂ ਭਾਰਤੀ ਹਵਾਈ ਜਹਾਜ਼ ਦੇ ਹਾਈਜੈਕਿੰਗ ਬਾਰੇ ਪੁਛਿਆ ਗਿਆ। ਖਾਂ ਸਾਹਿਬ ਨੇ ਪਾਕਿਸਤਾਨੀ ਰਵੱਈਏ ਦੀ ਬਹੁਤ ਤਾਰੀਫ ਕੀਤੀ ਅਤੇ ਦਸਿਆ ਕਿ ਭਾਰਤੀ ਲੋਕਾਂ ਦਾ ਪ੍ਰਤੀਕਰਮ ਪਾਕਿਸਤਾਨ ਸਰਕਾਰ ਬਾਰੇ ਇਸ ਮਾਮਲੇ ਵਿਚ ਪਰਸੰਸਾ ਭਰਿਆ ਸੀ!

ਅਸੀਂ ਪਾਕਿਸਤਾਨ ਵਿਚ ਆਯੋਜਿਤ ਕੀਤੇ ਜਾ ਰਹੇ ਸੰਗੀਤ ਸਮਾਰੋਹ ਜੋ ਕਿ ਉਸਤਾਦ ਸ਼ਰੀਫ ਖਾਂ ਸਾਹਿਬ ਪੂੰਛ ਵਾਲੇ ਦੀ ਯਾਦ ਵਿਚ ਹੋ ਰਿਹਾ ਸੀ, ਵਿਚ ਭਾਗ ਲੈਣ ਲਈ ਗਏ ਸਾਂ। ਉਸਤਾਦ ਸ਼ਰੀਫ ਖਾਂ ਮੰਨੇ ਹੋਏ ਸਿਤਾਰ ਵਾਦਕ ਸਨ। ਉਹਨਾਂ ਦੀ ਯਾਦ ਵਿਚ ਬਣੀ ਸੁਸਾਇਟੀ ਨੇ ਭਾਰਤ ਤੋਂ ਕਲਾਕਾਰਾਂ ਨੂੰ ਬੁਲਾਇਆ ਸੀ। ਭਾਰਤ ਸਰਕਾਰ ਦੀ ਸਭਿਆਚਾਰ ਸਬੰਧਾਂ ਵਾਲੀ ਕੌਂਸਲ, ਇੰਡੀਅਨ ਕੌਂਸਲ ਫਾਰ ਕਲਚਰਲ ਰਿਲੇਸ਼ਨਜ਼ (ਆਈ. ਸੀ. ਸੀ. ਆਰ.)—ਵਲੋਂ ਉਸਤਾਦ ਜੀ ਅਤੇ ਪੰਡਤ ਓਮਾ ਸ਼ੰਕਰ ਸਿਤਾਰ ਵਾਦਕ ਨੂੰ ਭੇਜਿਆ ਗਿਆ ਸੀ।

ਸਾਡੇ ਠਹਿਰਣ ਦਾ ਪਰਬੰਧ ਰਜ਼ਾ ਸਾਹਿਬ ਦੇ ਘਰ ਹੀ ਸੀ ਪਰ ਪੰਡਤ ਓਮਾ ਸ਼ੰਕਰ ਦਾ ਡੇਰਾ ਹੋਟਲ ਵਿਚ ਸੀ। ਬੋਰੀਅਤ ਤੋਂ ਬਚਾਉਣ ਵਾਸਤੇ ਉਸਤਾਦ ਜੀ ਨੇ ਉਹਨਾਂ ਨੂੰ ਵੀ ਕੋਲ ਹੀ ਬੁਲਾ ਲਿਆ।

ਨਹਾ ਧੋ ਕੇ ਉਸਤਾਦ ਜੀ ਨੇ ਸਰੋਦ ਕਢੀ ਤੇ ਅਭਿਆਸ ਵਜੋਂ ਰਾਗ ਕਮੋਦ ਵਜਾਇਆ। ਸਭ ਲੋਕਾਂ ਨੇ ਕਮੋਦ ਬਹੁਤ ਪਸੰਦ ਕੀਤਾ।

ਸਾਡੇ ਮੇਜ਼ਬਾਨ ਰਜ਼ਾ ਸਾਹਿਬ ਸੰਗੀਤ ਦੇ ਬਹੁਤ ਹੀ ਸ਼ੌਕੀਨ ਸੱਜਣ ਸਨ। ਉਹਨਾਂ ਅਪਣੀ ਕੋਠੀ ਦੀ ਉਪਰਲੀ ਮੰਜ਼ਿਲ ਤੇ ਸਪੈਸ਼ਲ ਦੋ ਸਟੂਡੀਓ ਬਣਾ ਰੱਖੇ ਹਨ। ਇਕ ਸੌ ਕੁ ਆਦਮੀ ਦੇ ਬੈਠਣ ਲਈ ਚੰਗੀ ਥਾਂ ਵਾਲਾ ਕਮਰਾ। ਇਕ ਕਮਰੇ ਵਿਚ ਰਿਕਾਰਡਿੰਗ ਮਸ਼ੀਨਾਂ ਵਾਲਾ ਸਟੂਡੀਓ। ਇਕ ਹੋਰ ਕਮਰੇ ਵਿਚ ਪੰਦਰਾਂ ਵੀਹ ਸਿਤਾਰਾਂ ਅਤੇ ਤਾਨਪੂਰੇ ਪਏ ਸਨ। ਲੰਬੇ ਕਮਰੇ ਵਿਚ ਇਕ ਸਫੇਦ ਰੰਗ ਦਾ ਸੁੰਦਰ ਕਾਲੀਨ ਵਿਛਿਆ ਹੋਇਆ ਸੀ। ਉਹਨਾਂ ਸਾਨੂੰ ਸਾਰੇ ਕਮਰੇ ਦਿਖਾਏ।

ਖਾਣੇ ਉਪਰੰਤ ਅੱਧੀ ਰਾਤ ਤੱਕ ਗੱਲਾਂ ਬਾਤਾਂ ਚਲਦੀਆਂ ਰਹੀਆਂ। ਇਸ ਮਹਿਫਲ ਵਿਚ ਪ੍ਰਸਿੱਧ ਪਾਕਿਸਤਾਨੀ ਗਾਇਕਾ ਫਰੀਦਾ ਖਾਨਮ, ਪਾਕਿਸਤਾਨੀ ਰਾਜਦੂਤ ਤੇ ਉਹਨਾਂ ਦੀ ਪਤਨੀ, ਸੁਸਾਇਟੀ ਦੇ ਕਾਰਿੰਦੇ ਮੀਆਂ ਬੀਵੀ ਨੂਸੀ-ਜਮੀਲ ਅਤੇ ਹੋਰ ਲੋਕ ਸ਼ਾਮਲ ਸਨ। ਉਸਤਾਦ ਜੀ ਨੂੰ



ਉਸਤਾਦ ਅਮਜਦ ਅਲੀ ਸਰੋਦ ਵਾਦਨ ਕਰਦੇ ਹੋਏ।
ਤਬਲੇ ਤੇ ਉਸਤਾਦ ਜ਼ਾਕਰ ਹੁਸੈਨ ਤਾਨਪੂਰੇ ਤੇ ਗੁਰਦੇਵ ਸਿੰਘ

ਫਰੀਦਾ ਖਾਨਮ ਦੇ ਟੇਪ ਸੁਣਾਏ ਗਏ। ਉਹ ਬਹੁਤ ਝੇਂਪ ਜਿਹੀ ਮਹਿਸੂਸ ਕਰ ਰਹੀ ਸੀ ਖਾਂ ਸਾਹਿਬ ਦੇ ਸਾਹਮਣੇ। ਹੁਣ ਸਾਨੂੰ ਨੀਂਦ ਆ ਰਹੀ ਸੀ। ਸੁਤ ਉਨੀਂਦੀ ਹਾਲਤ ਵਿਚ ਹੀ ਲਤੀਫੇ ਚੁਟਕਲੇ ਚਾਲੂ ਹੋ ਗਏ ।

ਮੈਂ ਵੀ ਦੋ ਲਤੀਫੇ ਕਹਿ ਮਾਰੇ।

"ਕੋਈ ਆਦਮੀ ਹਾਰਮੋਨੀਅਮ ਦੀ ਦੁਕਾਨ ਤੋਂ ਵਾਜਾ ਖਰੀਦ ਕੇ ਲੈ ਗਿਆ। ਦੂਸਰੇ ਦਿਨ ਉਹ ਦੁਕਾਨ ਤੇ ਵਾਪਸ ਆਇਆ ਤੇ ਕਹਿਣ ਲਗਾ ਭਾਈ ਸਾਹਿਬ ਦੂਸਰਾ ਹਾਰਮੋਨੀਅਮ ਦੇ ਦਿਓ।

ਕਿਉਂ ਭਾਈ ਕੀ ਗੱਲ ਹੈ ?

ਅਖੇ ਇਸ ਵਿਚ ਮਾਲਕੋਸ ਦੀਆਂ ਸੁਰਾਂ ਹੀ ਨਹੀਂ ਹਨ।

ਸਾਰੇ ਪਾਸੇ ਹਾਸੜ ਮਚ ਗਈ।

ਫੇਰ ਇਕ ਹੋਰ ਸੁਣਾਇਆ।

ਕਿਸੇ ਕਲਾਕਾਰ ਦੇ ਗਾਣੇ ਦਾ ਪ੍ਰੋਗਰਾਮ ਸੀ। ਅਨਾਊਂਸਰ ਗਰੀਨ ਰੂਮ ਵਿਚ ਆ ਕੇ ਕਲਾਕਾਰ ਤੋਂ ਪੁਛਣ ਲਗਾ, ਜੀ ਬੰਦਸ਼ ਕੇ ਬੋਲ ਕਿਆ ਹੈਂ। ਕਲਾਕਾਰ ਨੇ ਬੋਲ ਦਸੇ :

"ਹਮ ਰਾਤਨ ਖਾਬ ਬਢਦੀ"

ਅਨਾਊਂਸਰ ਨੇ ਜਾ ਕੇ ਅਨਾਊਸ ਕੀਤਾ ਖਿਆਲ ਕੇ ਬੋਲ ਹੈਂ :

'ਹਮਰਾ ਤਨਖਾ ਬਢਦੀ'

ਬਹੁਤ ਹਾਸਾ ਮਚਿਆ। ਰਜ਼ਾ ਸਾਹਿਬ ਨੇ ਕਿਹਾ ਗੁਰਦੇਵ ਨੂੰ ਇਥੇ ਛੱਡ ਜਾਵੋ।

ਅਗਲੀ ਸਵੇਰ ਦੇ ਤਿੰਨ ਵਜ ਚੁਕੇ ਸਨ। ਅਸੀਂ ਤਾਂ ਸੌਂ ਗਏ ਪਰ ਉਸਤਾਦ ਹੋਰੀਂ ਗੱਲਾਂ ਬਾਤਾਂ ਕਰਦੇ ਰਹੇ।

੧੫ ਅਕਤੂਬਰ ਪ੍ਰੋਗਰਾਮ ਦਾ ਦਿਨ ਸੀ। ਸਵੇਰੇ ਨੂੰ ਸਾਢੇ ਨੌਂ ਤੱਕ ਅਖਬਾਰਾ ਵਾਲੇ ਰਜ਼ਾ ਸਾਹਿਬ ਦੇ ਡਰਾਇਗ ਰੂਮ ਵਿਚ ਬੈਠ ਗਏ ਸਨ। ਉਸਤਾਦ ਜੀ ਨੇ ਪਰੈਸ ਵਾਲਿਆਂ ਨੂੰ ਇੰਟਰਵਿਊ ਦਿੱਤਾ। ਉਹਨਾਂ ਨੇ ਇੰਟਰਵੀਊ ਚੋਂ ਹਰ ਵਾਰ ਹੀ ਨਵੀਂ ਗੱਲ ਸੁਨਣ ਨੂੰ ਮਿਲਦੀ ਹੈ। ਉਹਨਾਂ ਦਸਿਆ ਕਿ ਸੁਰ ਅਤੇ ਫੁੱਲ ਦੋ ਚੀਜ਼ਾਂ ਨੇ, ਦੁਨੀਆ ਦੇ ਹਰ ਕੋਨੇ ਵਿਚ ਖੁਸ਼ੀ ਅਤੇ ਗਮੀ ਦੇ ਮੌਕੇ ਤੇ ਜਿਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ! ਜਦੋਂ ਇਨਸਾਨ ਜੰਮਦਾ ਹੈ ਤਾਂ ਉਸਦੇ ਰੋਣ ਦੀ ਆਵਾਜ਼ ਵੀ ਇਕ ਸੁਰ ਹੀ ਕਹਿਲਾਂਦੀ ਹੈ। ਸਿੱਖ ਗੁਰੂਆਂ ਨੇ ਗੁਰਬਾਣੀ ਰੱਚੀ ਤਾਂ ਰਾਗ ਨੂੰ ਮੁਖ ਰਖਿਆ। ਆਜ਼ਾਨ (ਬਾਂਗ) ਵੇਲੇ ਜੋ ਆਵਾਜ਼ ਦਿਤੀ ਜਾਂਦੀ ਹੈ ਉਹ ਵੀ ਸੰਗੀਤਮਈ ਹੁੰਦੀ ਹੈ। (ਉਸਤਾਦ ਜੀ ਨੇ ਆਜ਼ਾਨ ਦੀਆਂ ਸੁਰਾਂ ਗਾ ਕੇ ਦਸੀਆਂ)। ਮੌਸੀਕੀ ਬਾਰੇ ਹੋਰ ਬਹੁਤ ਕੁਝ ਦਸਿਆ। ਫੇਰ ਮੇਰੇ ਬਾਰੇ ਖਾਂ ਸਾਹਿਬ ਨੇ ਦਸਿਆ ਕਿ ਇਹ ੧੩-੧੪ ਸਾਲਾਂ ਤੋਂ ਸਰੋਦ ਸਿਖ ਰਿਹਾ ਹੈ ਅਤੇ ਪ੍ਰੋਗਰਾਮ ਵੀ ਕਰਦਾ ਹੈ। ਇਹ ਨਾਮਧਾਰੀ ਸਿੱਖ ਹੈ। ਇਹ ਵੈਜੀਟੇਰੀਅਨ (ਸ਼ਾਕਾਹਾਰੀ) ਹੁੰਦੇ ਹਨ। ਹਿੰਦੁਸਤਾਨ ਵਿਚ ਸਿੱਖ ਲੋਕਾਂ ਵਿਚ ਖ਼ਾਸ ਥਾਂ ਰਖਦੇ ਹਨ। ਇਹਨਾਂ ਦੇ ਸਤਿਗੁਰੂ ਜੀ ਬਹੁਤ ਸੰਗੀਤ ਪ੍ਰੇਮੀ ਹਨ। ਦੂਸਰੇ



ਗੁਰਦੇਵ ਸਿੰਘ ਦਾ ਸਰੋਦ ਵਾਦਨ
ਤਬਲੇ ਤੇ ਉਸਤਾਦ ਜ਼ਾਕਰ ਹੁਸੈਨ

ਸਿੱਖਾਂ ਬਾਰੇ ਤਾਂ ਤੁਸੀਂ ਜਾਣਦੇ ਹੋ । ਇਹ ਨਿਆਰੇ ਹਨ ਅਤੇ ਵਖਰਾਪਨ ਰਖਦੇ ਹਨ ।

ਫਿਰ ਮੇਰੇ ਤੋਂ ਪਰੈਸ ਵਾਲਿਆਂ ਸਵਾਲ ਪੁਛੇ । ਉਸਤਾਦ ਜੀ ਦੇ ਸੁਭਾਅ ਬਾਰੇ ਪੁਛਿਆ ਕਿ ਤੇਜ਼ੀ ਤਾਂ ਨਹੀਂ ਆਉਂਦੀ। ਮੈਂ ਕਿਹਾ ਉਸਤਾਦ ਜੀ ਕਦੇ ਗੁੱਸੇ ਨਹੀਂ ਹੁੰਦੇ । ਜੇ ਕੋਈ ਚੀਜ਼ ਸਰੋਦ ਤੇ ਨਾ ਨਿਕਲੇ ਤਾਂ ਕਹਿੰਦੇ ਹਨ ਅੱਲਾਹ ਅਗੇ ਦੁਆ ਕਰੋ । ਮੈਂ ਦਸਿਆ ਸਾਡੇ ਸਤਿਗੁਰੂ ਜੀ, ਸਤਿਗੁਰੂ ਜਗਜੀਤ ਸਿੰਘ ਜ਼ੀ ਸੰਗੀਤ ਦੀਆਂ ਕਾਨਫਰੰਸਾਂ ਕਰਦੇ ਹਨ । ਇਹਨਾਂ ਕਾਨਫਰੰਸਾਂ ਵਿਚ ਕੋਈ ਟਿਕਟ ਨਹੀਂ ਲਾਈ ਜਾਂਦੀ ਅਤੇ ਭਾਰਤ ਦੇ ਮਸ਼ਹੂਰ ਕਲਾਕਾਰ ਹਿੱਸਾ ਲੈਂਦੇ ਹਨ । ਉਹਨਾਂ ਦਾ ਸੰਗੀਤ ਵਾਸਤੇ ਯੋਗਦਾਨ ਅਕਥਨੀਯ ਹੈ ।

ਫੇਰ ਪੰਡਿਤ ਓਮਾ ਸ਼ੰਕਰ ਜੀ ਦਾ ਇੰਟਰਵੀਊ ਹੋਇਆ ।

ਇਸ ਇੰਟਰਵੀਊ ਸੈਸ਼ਨ ਸਮੇਂ ਉਸਤਾਦ ਸਲਾਮਤ ਅਲੀ ਤੇ ਉਹਨਾਂ ਦਾ ਪੁੱਤਰ ਸ਼ਰਾਫਤ ਅਲੀ ਵੀ ਮੌਜੂਦ ਸਨ । ਫਰੀਦਾ ਖਾਨਮ ਤੇ ਦੋ ਹੋਰ ਕਲਾਕਾਰ ਵੀ ਬੈਠੇ ਸਨ । ਇਸ ਮੌਕੇ ਤੇ ਉਸਤਾਦ ਸਲਾਮਤ ਅਲੀ ਸਾਹਿਬ ਨੇ ਉਸਤਾਦ ਜੀ ਨੂੰ ਇਕ ਕਿਤਾਬ ਭੇਂਟ ਕੀਤੀ ਜਿਸ ਦਾ ਨਾਮ ਸੀ "ਮੈਂ ਔਰ ਮੇਰੀ ਮੌਸੀਕੀ" ਇਸ ਵਿਚ ਬਹੁਤ ਸਾਰੀਆਂ ਤਸਵੀਰਾਂ ਹਿੰਦੁਸਤਾਨ ਵਿਚ ਉਹਨਾਂ ਦੇ ਪ੍ਰੋਗਰਾਮ ਦੀਆਂ ਵੀ ਸਨ । ਇਹਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਸਮੇਂ ਦੀਆਂ ਤਸਵੀਰਾਂ ਵੀ ਸਨ । ਅਤੇ ਇਹਨਾਂ ਤਸਵੀਰਾਂ ਵਿਚੋਂ ਸੰਪਾਦਕ ਵਰਿਆਮ ਦੀ ਤਸਵੀਰ ਵੀ ਸੀ । ਉਹਨਾਂ ਇਕ ਕਿਤਾਬ ਮੈਨੂੰ ਦਿਤੀ ਤਾਂ ਜੋ ਸਤਿਗੁਰੂ ਜੀ ਨੂੰ ਉਹਨਾਂ ਵਲੋਂ ਅਕੀਦਤ ਪੇਸ਼ ਕਰਨ ਲਈ ਭੇਟ ਕਰਾਂ, ਭਾਰਤ ਆ ਕੇ । ਉਸਤਾਦ ਸਲਾਮਤ ਅਲੀ ਜੀ ਨੇ ਕਿਹਾ "ਜਦੋਂ ਦੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਹਨ ਮੇਰੀ ਤਬੀਅਤ ਵੀ ਠੀਕ ਰਹਿੰਦੀ ਹੈ । ਸਤਿਗੁਰੂ ਜੀ ਨੇ ਜੋ ਮੇਰੀ ਇੱਜ਼ਤ ਅਫਜ਼ਾਈ ਕੀਤੀ ਹੈ ਉਹ ਮੈਂ ਭੁਲਾ ਨਹੀਂ ਸਕਦਾ ।"

ਜਿਸ ਪ੍ਰੋਗਰਾਮ ਵਾਸਤੇ ਅਸੀਂ ਵਿਸ਼ੇਸ਼ ਕਰ ਕੇ ਆਏ ਸਾਂ ਉਹ ਅਲ-ਹਮਰਾ ਹਾਲ ਵਿਚ ਸੀ । ਇਹ ਸਾਰੀ ਰਾਤ ਦਾ ਹੀ ਪ੍ਰੋਗਰਾਮ ਸੀ । ਭਾਰਤ ਤੋਂ ਗਏ ਕਲਾਕਾਰਾਂ ਤੋਂ ਇਲਾਵਾ ਜਿਨ੍ਹਾਂ ਪਾਕਿਸਤਾਨੀ ਕਲਾਕਾਰਾਂ ਨੇ ਭਾਗ ਲਿਆ ਉਹਨਾਂ ਦੇ ਨਾਮ ਹਨ ।

(੧) ਰੋਸ਼ਨ ਆਰਾ ਬੇਗਮ
(੨) ਫਰੀਦਾ ਖਾਨਮ
(੩) ਉਸਤਾਦ ਸਲਾਮਤ ਅਲੀ ਖਾਂ
(੪) ਉਸਤਾਦ ਫਤਹਿ ਅਲੀ ਖਾਂ ਤੇ ਲੜਕਾ
(੫) ਉ: ਸ਼ਰੀਫ ਖਾਂ ਦੇ ਲੜਕੇ ਦੀ ਸਿਤਾਰ
ਇਕ ਦੋ ਹੋਰ ਕਲਾਕਾਰ

ਉਸਤਾਦ ਜੀ ਨੇ ਰਾਤ ਡੇਢ ਦੋ ਵਜੇ ਵਜਾਉਣਾ ਸ਼ੁਰੂ ਕੀਤਾ । ਉਹਨਾਂ ਰਾਗ ਲਲਿਤ ਧੁਨੀ ਤੋਂ ਆਰੰਭ ਕੀਤਾ ਫਿਰ ਸ਼ਾਹਾਨਾ, ਦੁਰਗਾ ਅਤੇ ਬੰਗਾਲੀ ਧੁਨ ਭਟਿਆਲੀ ਵਜਾਇਆ । ਪੂਰੇ ਢਾਈ ਘੰਟੇ ਦਾ ਪ੍ਰੋਗਰਾਮ ਸੀ ।

ਉਸਤਾਦ ਜੀ ਬਾਅਦ ਉਸਤਾਦ ਫਤਹਿ ਅਲੀ ਖਾਂ ਤੇ ਉਹਨਾਂ ਦੇ ਲੜਕੇ ਦਾ ਗਾਣਾ ਸੀ। ਮੇਰਾ ਉਹਨਾਂ ਨੂੰ ਸੁਨਣ ਦਾ ਪਹਿਲਾ ਮੌਕਾ ਸੀ। ਮੈਂ ਇਹ ਮਹਿਸੂਸ ਕੀਤਾ ਹੈ ਕਿ ਜਿਵੇਂ ਭਾਰਤੀ ਕਲਾਕਾਰ ਗੰਭੀਰਤਾ ਨਾਲ ਰਾਗ ਨੂੰ ਲੈਂਦੇ ਹਨ ਉਹ ਨਹੀਂ ਸੀ ਲੈ ਰਹੇ। ਦੋ ਆਦਮੀ ਪਰੋਗਰਾਮ ਵਿਚ ਸੁਤੇ ਹੋਏ ਸਨ। ਉਸਤਾਦ ਜੀ ਨੇ ਕਿਹਾ ਇਹਨਾਂ ਨੂੰ ਕੋਈ ਹੱਕ ਨਹੀਂ ਇਥੇ ਸੌਣ ਦਾ ; ਫੇਰ ਉਹਨਾਂ ਨੂੰ ਜਗਾਉਣ ਲਈ ਉਹਨਾਂ ਗਾ ਕੇ ਤਾਨਾਂ ਮਾਰੀਆਂ ਪਰ ਉਹ ਨਾ ਉਠੇ। ਉਹਨਾਂ ਫੇਰ ਲੇਕਚਰ ਦਿਤਾ ਕਿ ਗਾ ਕੇ ਚੂਨਾ ਗਾਰਾ ਕਰ ਦਿਆਂ।......ਆਦਿ ਆਦਿ।

— —

ਪਰੋਗਰਾਮ ਬਾਦ ਨੂਸੀ-ਜਮੀਲ ਨੇ ਖਾਣੇ ਲਈ ਕਿਹਾ। ਘਰ ਆਏ ਤਾਂ ਕਹਿਣ ਲਗੇ ਸਰੋਦ ਨਾਲ ਪੇਟ ਨਹੀਂ ਭਰਿਆ। ਹੁਣ ਫੇਰ ਡਰਾਇੰਗ ਰੂਮ ਵਿਚ ਮਹਿਫਲ ਸ਼ੁਰੂ ਹੋ ਗਈ ਅਤੇ ਸਵੇਰ ਦੇ ਸਤ ਵਜੇ ਤਕ ਉਸਤਾਦ ਜੀ ਸਰੋਦ ਵਜਾਂਦੇ ਰਹੇ। ਹੁਣ ਉਹਨਾਂ ਨੇ ਬੈਰਾਗੀ ਅਤੇ ਜੋਨਪੁਰੀ ਰਾਗ ਵਜਾਏ ਸਨ।

ਅਗਲੇ ਦਿਨ ਪਾਕਿਸਤਾਨ ਟੀ. ਵੀ. ਤੇ ਇੰਟਰਵੀਊ ਸੀ। ਨਾਲ ਹੀ ਵਜਾਣਾ ਸੀ। ਲੰਚ ਬਾਅਦ ੪ ਵਜੇ ਉਸਤਾਦ ਜੀ ਟੀ.ਵੀ. ਸਟੇਸ਼ਨ ਗਏ। ਉਸਤਾਦ ਜੀ ਭਾਰਤ ਦੇ ਪਹਿਲੇ ਕਲਾਕਾਰ ਹਨ ਜਿਹਨਾਂ ਨੂੰ ਪਾਕ ਟੀ. ਵੀ. ਤੇ ਬੁਲਾਇਆ ਗਿਆ ਹੈ। ਮੌਸੀਕੀ (ਸੰਗੀਤ) ਬਾਰੇ ਕੰਪੀਅਰਰ ਨੇ ਬਹੁਤ ਸੁਆਲ ਕੀਤੇ ਜਿਸ ਦੇ ਜੁਆਬ ਖਾਂ ਸਾਹਿਬ ਦੇ ਰਵਾਇਤੀ ਅੰਦਾਜ਼ ਵਿਚ ਦਿਤੇ। ਤਬਲੇ ਤੇ ਸੁਭਾਸ਼ ਨਿਰਮਾਨ ਸੀ ਅਤੇ ਤਾਣਪੂਰਾ ਮੈਂ ਵਜਾ ਰਿਹਾ ਸੀ।

— —

ਸ਼ਾਮ ਨੂੰ ਪਾਕਿਸਤਾਨੀ ਕਲਾਕਾਰਾਂ ਨੇ ਉਸਤਾਦ ਜੀ ਨੂੰ ਪਾਰਟੀ ਦਿਤੀ। ਸੱਠ ਸਤਰ ਕਲਾਕਾਰ ਮੌਜੂਦ ਸਨ।

ਪਾਰਟੀ ਬਾਅਦ ਘਰ ਆਏ। ਉਥੇ ਖਾਣੇ ਬਾਅਦ ਫੇਰ ਮਹਿਫਲ ਜਮੀ। ਉਸਤਾਦ ਸਲਾਮਤ ਅਲੀ. ਨਜ਼ਾਕਤ ਅਲੀ ਮਲਕਾ ਏ ਤਰਨੁਮ ਨੂਰ ਜਹਾਂ, ਮਲਕਾ ਪੁਖਰਾਜ, ਫਰੀਦਾ ਖਾਨਮ ਅਤੇ ਹੋਰ ਸੁਸਾਇਟੀ ਦੇ ਮੈਂਬਰ ਮੌਜੂਦ ਸਨ। ਰਜ਼ਾ ਸਾਹਿਬ ਚਾਹੁੰਦੇ ਸਨ ਕਿ ਉਸਤਾਦ ਜੀ ਫੇਰ ਕਮੋਦ ਵਜਾਉਣ ਤਾਂ ਕਿ ਰਿਕਾਰਡ ਕਰ ਸਕਣ। ਉਸਤਾਦ ਜੀ ਨੇ ਨੂਰ ਜਹਾਂ ਨੂੰ ਗਾਣੇ ਵਾਸਤੇ ਕਿਹਾ। ਉਸ ਇਹ ਕਹਿੰਦਿਆਂ ਨਾ ਕਰ ਦਿਤੀ ਕਿ ਤੁਹਾਡੇ ਸਾਹਮਣੇ ਮੈਂ ਕਿਵੇਂ ਗਾਵਾਂ।

ਉਸਤਾਦ ਜੀ ਨੇ ਸਰੋਦ ਤੇ ਰਾਗ ਕਮੋਦ ਬਾਅਦ ਪੀਲੂ ਵਜਾਇਆ। ਇਹ ਪਰੋਗਰਾਮ ਇਕ ਘੰਟਾ ਚਲਿਆ।

ਫੇਰ ਸਾਢੇ ਤਿੰਨ ਵਜੇ ਤੜਕੇ ਤਕ ਗਲਾਂ ਬਾਤਾਂ ਹੁੰਦੀਆਂ ਰਹੀਆਂ। ਉਸ ਬਾਅਦ ਉਹਨਾਂ ਖਾਂ ਸਾਹਿਬ ਨੂੰ ਬੇਨਤੀ ਕੀਤੀ ਕਿ ਸਾਡੀ ਇਛਾ ਹੈ ਕਿ ਇਕ ਵਾਰ ਦਰਬਾਰੀ ਸੁਨੌਣ ਦੀ ਮਿਹਰਬਾਨੀ ਕਰੋ। ਤਬਲੇ ਵਾਲਾ ਸੌਂ ਗਿਆ ਸੀ। ਸੁਸਾਇਟੀ ਵਾਲੇ ਦੋ ਤਿੰਨ ਵਾਰ ਜਗਾਉਣ ਗਏ ਪਰ ਉਹ ਬਹੁਤ ਗੂੜੀ ਨੀਂਦ ਵਿਚ ਸੀ। ਫੇਰ ਮੈਨੂੰ ਕਿਹਾ ਗਿਆ ਕਿ ਤਬਲੇ ਵਾਲੇ ਨੂੰ ਲਿਆਓ।

ਮੈਂ ਸੁਭਾਸ਼ ਨਿਰਮਾਨ ਨੂੰ ਕਿਹਾ ਕਿ ਇਹ ਦਿਨ ਬਾਰ ਬਾਰ ਨਹੀਂ ਆਉਂਦੇ। ਜੋ ਲੋਕ ਏਨਾ ਪਿਆਰ ਕਰ ਰਹੇ ਹਨ ਤੇਰਾ ਵਜਾਣਾ ਹੀ ਠੀਕ ਹੈ। ਸੋ ਉਹ ਉੱਠ ਕੇ ਆ ਗਿਆ।

ਦਰਬਾਰੀ ਦਾ ਵਕਤ ਨਾ ਹੋਣ ਤੇ ਵੀ ਉਸਤਾਦ ਜੀ ਨੇ ਰਾਗ ਦਰਬਾਰੀ ਵਜਾਇਆ। ਜਿਤਨੀ ਦੇਰ ਦਰਬਾਰੀ ਵਜਦੀ ਰਹੀ, ਬੇਗਮ ਰਜ਼ਾ ਸਾਹਿਬ ਲਗਾਤਾਰ ਹੰਝੂ ਬਹਾਈ ਜਾ ਰਹੀ ਸੀ। ਮੈਂ ਉਸਤਾਦ ਜੀ ਦੇ ਕੰਨ ਵਿਚ ਕਿਹਾ ਕ੍ਰਿਪਾ ਕਰਕੇ ਹੁਣ ਬੰਦ ਕਰੋ। ਉਹਨਾਂ ਹੋਂ ਅਨੁਸਾਰ ਡੇਢ ਘੰਟੇ ਬਾਅਦ ਸਰੋਦ ਵਜਾਣਾ ਬੰਦ ਕੀਤਾ। ਇਸ ਵਕਤ ਸਵੇਰ ਦੇ ਸਾਢੇ ਛੇ ਵਜ ਚੁਕੇ ਸਨ।

ਨਹਾ ਧੋ ਕੇ ਨਾਸ਼ਤੇ ਬਾਅਦ ੧੦ ਵਜੇ ਅਸੀਂ ਵਾਪਸੀ ਲਈ ਲਾਹੌਰ ਏਅਰ ਪੋਰਟ ਤੇ ਪਹੁੰਚ ਗਏ ਸਾਂ :

ਉਥੇ ਪਾਕਿਸਤਾਨ ਵਿਚ ਭਾਰਤੀ ਰਾਜਦੂਤ ਸ੍ਰੀ ਨਟਵਰ ਲਾਲ ਵੀ ਪਹੁੰਚ ਹੋਏ ਸਨ। ਉਹ ਭਾਵੇਂ ਪਰੋਗਰਾਮ ਤੇ ਨਹੀਂ ਸਨ ਆਏ ਪਰ ਉਹਨਾਂ ਹਰ ਪ੍ਰਕਾਰ ਦੀ ਦੁਖ ਤਕਲੀਫ ਬਾਰੇ ਪੁਛ ਗਿਛ ਕੀਤੀ। ਉਸਤਾਦ ਜੀ ਨੇ ਬਹੁਤ ਪਿਆਰ ਨਾਲ ਕਿਹਾ ਕਿ ਏਨਾਂ ਨੇ ਏਨਾ ਪਿਆਰ ਕੀਤਾ ਹੈ ਕਿ ਅਸੀਂ ਭੁਲਾ ਨਹੀਂ ਸਕਦੇ।

ਸਭ ਨੂੰ ਖੁਦਾ ਹਾਫਿਜ਼ ਕਹਿੰਦਿਆਂ ਹੋਇਆਂ ਅਸੀਂ ਵਦਾਇਗੀ ਲਈ।

★

# ਵਰਿਆਮ

ਜਸਵੰਤ ਸਿੰਘ 'ਰਾਹੀ'

ਭਾਈਵਾਲੀ ਹੈ ਤੇਰੇ ਧਰਮ ਦੀ
ਭੱਖਦੀ ਮਿਹਨਤ ਲਾਲ।

ਕਾਗ਼ਜ਼ਾਂ ਉੱਤੇ ਹਰਫਾਂ ਦਾ ਵਰਿਆਮ
ਮੈਦਾਨ ਦਾ ਵੀ ਸੂਰਮਾ ਬਣ ਗਿਆ ਹੈ।

ਹਰ ਨੰਬਰ ਨੂੰ ਵੇਖ ਕੇ
ਸਿਦਕ ਨੂੰ ਪ੍ਰਣਾਮ ਮਿਲਦੀ ਹੈ
ਪੰਜਾਬੀ ਮਾਂ-ਬੋਲੀ ਦੀ ਗੱਦ ਵਿਚ
ਤੇਰੀ ਕਰਨੀ ਦੇ ਆਸ ਦੇ
ਕਤਰੇ ਹਨ।

ਸ਼ੌਕ ਤਾਂ ਬਦਲਦੇ ਰਹਿੰਦੇ ਹਨ
ਲਗਨ ਅੱਗੇ ਤਾਂ ਕੰਧ ਨਹੀਂ ਠਹਿਰ ਸਕਦੀ।

ਸਿਆਸਤ ਪ੍ਰਚਾਰ ਤੇ ਤਾਕਤ ਚਾਹੁੰਦੀ ਹੈ
ਸੇਵਾ ਉਮਰ ਲਈ ਤਸਕੀਨ।

ਮਾਲਾ ਨੂੰ ਵਰ ਤਾਂ
ਬਣਨ ਲੱਗੀ ਨੂੰ ਮਿਲ ਗਿਆ ਸੀ।

ਤੂੰ ਆਪਣੀ ਖ਼ੂਬਸੂਰਤੀ ਨਾਲ
ਵਰਿਆਮ ਨੂੰ ਖਲਿਆਰ ਲਿਆ ਹੈ।

ਨਜ਼ਰਾਂ ਦੋਹਾਂ ਤੇ ਫਿਰਦੀਆਂ ਥੱਕ ਜਾਂਦੀਆਂ ਹਨ।

"ਸੱਤ ਦਾ ਗੁਰ"
ਜਿਸ ਨੇ ਸਭ ਤੋਂ ਪਹਿਲੀ ਵਾਰ
ਭਾਰਤ ਮਾਂ ਦੇ ਸੰਗਲਾਂ ਤੇ ਛੈਣੀ ਧਰੀ
ਉਹ ਤੇਰਾ "ਜਗਦੀਸ਼" ਹੈ
ਸਿੰਘ ਤੂੰ ਆਪ ਹੈਂ।

ਉੱਦਮ ਦੇ ਹੁੰਗਾਰੇ ਤੇਰੇ ਨਾਲ ਹਨ
ਅਣ-ਥੱਕ ਬਣਿਆਂ ਸਫਲਤਾ ਮਿਲਦੀ ਹੈ।

—ਡੇਰਾ ਬਾਬਾ ਨਾਨਕ

ਸ਼ਰਧਾਂਜਲੀਆਂ

## ਸ: ਸੂਬਾ ਸਿੰਘ

ਸ. ਸੂਬਾ ਸਿੰਘ ਬੜੇ ਨੇਕ ਦਿਲ ਤੇ ਮਿੱਠ ਬੋਲੜੇ ਸੱਜਣ ਸਨ, ਉਹ ਅੱਜ ਸਾਡੇ ਵਿਚ ਨਹੀਂ ਰਹੇ। ਪਿਛਲੇ ਦਿਨੀਂ 2 ਦਸੰਬਰ ਨੂੰ ਦਿਲ ਦਾ ਦੌਰਾ ਪੈਣ ਕਾਰਨ ਉਹਨਾਂ ਨੂੰ ਗੁਰੂ ਤੇਗ਼ ਬਹਾਦਰ ਹਸਪਤਾਲ ਅੰਮ੍ਰਿਤਸਰ ਵਿਚ ਦਾਖਲ ਕਰਾਇਆ ਗਿਆ ਜਿਥੇ 6 ਦਸੰਬਰ 1981 ਨੂੰ ਤੜਕਸਾਰ ਉਹਨਾਂ ਦਾ ਦਿਹਾਂਤ ਹੋ ਗਿਆ। ਉਹ 64 ਵਰ੍ਹਿਆਂ ਦੇ ਸਨ।

ਸ. ਸੂਬਾ ਸਿੰਘ ਪੰਜਾਬੀ ਵਿਚ ਹਾਸਵਿਅੰਗ ਲੇਖਕ ਦੇ ਤੌਰਤੇ ਪ੍ਰਸਿਧ ਸਨ। ਉਹਨਾਂ 1937 ਵਿਚ ਐਮ. ਏ. ਕੀਤੀ ਸੀ ਤੇ ਬਾਦ 'ਚ ਉਹ ਆਜ਼ਾਦ ਹਿੰਦ ਫੌਜ 'ਚ ਵੀ ਕੰਮ ਕਰਦੇ ਰਹੇ, ਜਿਸ ਕਰਕੇ ਉਹਨਾਂ ਨੂੰ ਅੰਗਰੇਜ਼ ਹਕੂਮਤ ਦੀ ਕੈਦ ਵੀ ਕਟਣੀ ਪਈ।

ਉਹਨਾਂ ਕਈ ਪੰਜਾਬੀ ਅਖਬਾਰਾਂ ਵਿਚ ਸੰਪਾਦਕ ਵਜੋਂ ਵੀ ਕੰਮ ਕੀਤਾ ਤੇ ਉਹ ਸ਼ਰੋਮਣੀ ਪਤਰਕਾਰ ਹੋਣ ਦੇ ਇਨਾਮ ਦੇ ਹਾਸਲਕਰਤਾ ਸਨ। ਉਹ ਪੰਜਾਬ ਸਰਕਾਰ ਦੇ ਪਰੈਸ ਸਕਤਰ ਵੀ ਰਹੇ। ਉਹਨਾਂ ਦਾ ਵਿਛੋੜਾ ਬਹੁਤ ਦੁਖਦਾਈ ਹੈ।

—o—

## ਭਾਈ ਜੋਧ ਸਿੰਘ

ਭਾਈ ਵੀਰ ਸਿੰਘ ਤੇ ਪ੍ਰਿੰਸੀਪਲ ਤੇਜਾ ਸਿੰਘ ਦੇ ਸਮਕਾਲੀ ਪ੍ਰਸਿਧ ਲੇਖਕ ਤੇ ਵਿਦਿਵਾਨ ਭਾਈ ਜੋਧ ਸਿੰਘ ੯੯ ਸਾਲ ਦੀ ਆਯੂ ਭੋਗ ਕੇ ਪਿਛਲੇ ਦਿਨੀ ੫ ਦਸੰਬਰ ੮੧ ਨੂੰ ਵਫਾਤ ਪਾ ਗਏ। ਉਹਨਾਂ ਦਾ ਜਨਮ ੩੧ ਮਈ ੧੮੮੨ ਨੂੰ ਜਿਲਾ ਰਾਵਲਪਿੰਡੀ (ਪਾਕਿਸਤਾਨ) ਦੇ ਇਕ ਪਿੰਡ ਘੁੰਗਰਾਲੀਆਂ ਵਿਚ ਹੋਇਆ ਸੀ। ਉਹਨਾਂ ੧੯੦੯ ਵਿਚ ਲਹੌਰ ਤੋਂ ਅੰਗਰੇਜ਼ੀ ਦੀ ਐਮ. ਏ. ਕੀਤੀ ਸੀ।

ਉਹ ਪੰਜਾਬੀ ਤੇ ਅੰਗਰੇਜ਼ੀ ਦੀਆਂ ਦਰਜਨਾਂ ਪੁਸਤਕਾਂ ਦੇ ਕਰਤਾ ਸਨ ਤੇ ਉਹਨਾਂ ਗੁਰਬਾਣੀ ਦਾ ਉਲਥਾ ਵੀ ਕੀਤਾ ਸੀ।

ਭਾਈ ਜੋਧ ਸਿੰਘ ਚੀਫ ਖਾਲਸਾ ਦੀਵਾਨ ਤੇ ਕਈ ਹੋਰ ਸੰਸਥਾਵਾਂ ਦੇ ਸੰਸਥਾਪਕ ਸਨ। ਉਹਨਾਂ ਨੂੰ ਅੰਗਰੇਜ਼ ਸਰਕਾਰ ਤੇ ਦੇਸੀ ਸਰਕਾਰ ਦੋਹਾਂ ਦਾ ਮਾਣ ਪ੍ਰਾਪਤ ਰਿਹਾ। ਅੰਗਰੇਜ਼ ਸਰਕਾਰ ਨੇ ਉਹਨਾਂ ਨੂੰ ਸਰਦਾਰ ਬਹਾਦਰ ਤੇ ਭਾਰਤ ਸਰਕਾਰ ਨੇ ਉਹਨਾਂ ਨੂੰ ਪਦਮ ਭੂਸ਼ਨ ਦੇ ਖਿਤਾਬ ਦੇ ਕੇ ਸਨਮਾਨਿਆ।

ਲੜੀ ਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਨਵੰਬਰ ੧੯੮੧ ਅੰਕ ਵੇਖੋ)

### ਘਰ ਆ ਕੇ

ਸੇਠੀ ਸਾਹਿਬ ਦੇ ਫਲੈਟ ਵਿਚ ਆ ਕੇ ਬੱਚਿਆਂ ਤੋਂ ਦੋ ਵਾਰ ਸ਼ਬਦ 'ਕਰੁਣਾ ਨਿਧਾਨ' ਸਤਿਗੁਰਾਂ ਨੇ ਸੁਣਿਆ। ਇਸ ਮੌਕੇ ਸੇਠੀ ਜੀ ਦੀ ਮਾਤਾ ਜੋ ਨਜ਼ਰੋਂ ਰਹਿ ਚੁਕੀ ਤੇ ਸਰੀਰੋਂ ਵੀ ਤੁਰਨ ਫਿਰਨ ਦੇ ਯੋਗ ਨਹੀਂ ਸੀ, ਪਹੀਏਦਾਰ ਕੁਰਸੀ ਤੇ ਆਪਣੇ ਨੌਕਰ ਅਤੇ ਬੱਚੇ ਦੀ ਸਹਾਇਤਾ ਨਾਲ ਸ੍ਰੀ ਗੁਰੂ ਚਰਨਾਂ ਤੇ ਮਸਤਕ ਨਿਵਾਣ ਲਈ ਆਈ। ਸਤਿਗੁਰੂ ਜੀ ਨੇ ਉਠਕੇ ਚਰਨ ਉਸਦੇ ਨੇੜੇ ਕੀਤੇ। ਮਾਤਾ ਨੇ ਚਰਨ ਪਲੋਸਦਿਆਂ ਸਿਰ ਝੁਕਾ ਕੇ ਆਖਿਆ : ਬੜੀ ਕਿਰਪਾ ਕੀਤੀ ਜੇ, ਅਸਾਂ ਗੁਨਾਹਗਾਰਾਂ ਤੇ। ਅਤੇ ਫਿਰ ਅਰਜ਼ ਕੀਤੀ ਆਜਜ਼ੀ ਨਾਲ : ਇਕ ਵਾਰ ਸ਼ਬਦ ਸੁਣਵਾ ਦਿਓ, ਹੋਵੋਗੇ ਤਾਂ ਤੁਸੀਂ ਥੱਕੇ ਹੀ ਹੋਏ।

ਸਤਿਗੁਰੂ ਜੀ ਨੇ ਬੱਚਿਆਂ ਨੂੰ ਆਗਿਆ ਕੀਤੀ। ਅਤੇ ਥੋੜ੍ਹੇ ਸਮੇਂ ਬਾਅਦ ਬੱਚਿਆਂ ਦੀਆਂ ਪਤਲੀਆਂ ਅਤੇ ਤੇਜ਼ ਅਵਾਜ਼ਾਂ ਮਕਾਨ ਅੰਦਰ ਗੂੰਜ ਉਠੀਆਂ। ਸ੍ਰੀ ਸੇਠੀ ਬੜੇ ਖੁਲ੍ਹੇ ਫਲੈਟ ਦੀਆਂ ਦੋ ਛੱਤਾਂ ਤੇ ਅਧਿਕਾਰ ਰਖਦੇ ਹਨ। ਟ੍ਰੈਵਲ ਏਜੰਟ ਹਨ। ਸਾਰਾ ਪਰਵਾਰ ਹੀ ਕੀਰਤਨ ਸੁਣਦਾ ਰਿਹਾ। ਸਮਾਪਤੀ ਕਿਤੇ ਪੌਣੇ ਗਿਆਰਾਂ ਵਜੇ ਜਾ ਕੇ ਹੋਈ।

## ੨੯ ਦਸੰਬਰ ੧੯੭੭ ਵੀਰਵਾਰ
## ਕਲਕੱਤਾ

### ਆਸਾ ਦੀ ਵਾਰ

ਅਮ੍ਰਿਤ ਵੇਲੇ ੪ ਵਜੇ ਆਸਾ ਦੀ ਵਾਰ ਦਾ ਆਰੰਭ ਸੇਠੀ ਸਾਹਿਬ ਦੇ ਫਲੈਟ ਵਿਖੇ ਹੀ ਸ੍ਰੀ ਸਤਿਗੁਰੂ ਜੀ ਵਲੋਂ ਹੋਇਆ ਜਿਸ ਵਿਚ ਬਾਅਦ ਬੱਚੇ ਕੀਰਤਨਕਾਰ ਵੀ ਆ ਸ਼ਾਮਲ ਹੋਏ। ਛੱਕਿਆਂ ਨਾਲ ਸੰਬੰਧਤ ਸ਼ਬਦਾਂ ਦੇ ਕੀਰਤਨ ਸਮੇਂ ਸਤਿਗੁਰੂ ਤਿਹਾਈਆਂ ਲਗਾਣੀਆਂ ਵੀ ਬੱਚਿਆਂ ਨੂੰ ਸਮਝਾਂਦੇ। ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕਰਨ ਦੇ ਸ਼ੁਰੂ ਵਿਚ ਹੀ ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ" ਦਾ ਸ਼ਬਦ ਬਸੰਤ ਵਿਚ ਗਾਇਨ ਲਈ ਬੱਚਿਆਂ ਨੂੰ ਇਸ਼ਾਰਾ ਕੀਤਾ ਤੇ ਆਸਣ ਉਤੇ ਹੀ ਉਂਗਲੀਆਂ ਮਾਰ ਮਾਰ ਤਬਲੇ ਦੀਆਂ ਗਤਾਂ ਕਢਕੇ ਵਖਾਂਦੇ ਰਹੇ। ਸ਼ਬਦਾਂ ਵਿਚ ਬੱਚਿਆਂ ਤੋਂ ਹੋ ਜਾਂਦੇ ਗ਼ਲਤ ਉਚਾਰਨ ਨੂੰ ਬਾਰ ਬਾਰ ਦੁਹਰਵਾ ਕੇ ਠੀਕ ਕਰਵਾਂਦੇ। ਕੀਰਤਨ ਸਮਾਪਤੀ ੬.੨੦ ਤੇ ਹੋ ਗਈ।

ਅਰਦਾਸ ਉਪਰੰਤ ਬੱਚਿਆਂ ਦੀ ਸਿਖਲਾਈ ਮੁੜ ਸ਼ੁਰੂ ਹੋ ਗਈ। ਸਤਿਗੁਰੂ ਜੀ ਇਹਨਾਂ ੧੨-੧੩ ਸਾਲ ਦੇ ਬੱਚਿਆਂ (ਜਿਨ੍ਹਾਂ ਦੇ ਨਾਮ ਹਨ, ਸੁਖਦੇਵ ਸਿੰਘ, ਮੋਹਣ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤੇ ਬਲਜੀਤ ਸਿੰਘ) ਦੁਆਰਾ ਗੁਰਬਾਣੀ ਦੇ ਸ਼ਬਦ ਅਤੇ ਔਖੀ ਲੈਅ ਤਾਲ ਹਿੰਦੁਸਤਾਨ ਦੇ ਚੋਟੀ ਦੇ ਕਲਾਕਾਰਾਂ ਨੂੰ ਸੁਣਾਣਾ ਚਾਹੁੰਦੇ ਹਨ। ਜਾਪਦਾ ਹੈ ਏਥੇ ਗੁਣੀਜਨਾਂ ਦੇ ਇਕੱਠ ਦਾ ਲਾਭ ਉਠਾਣਗੇ।

### ਮਿਲਣੀਆਂ

ਪਰਸੋਂ ਜਦੋਂ ਬਿਰਜੂ-ਨ੍ਰਿਤ ਦੇ ਖ਼ਾਤਮੇ ਤੇ ਸਤਿਗੁਰੂ ਜੀ ਉਸਤਾਦ ਅਮਜਦ ਅਲੀ ਨਾਲ ਪੰ: ਬਿਰਜੂ ਮਹਾਰਾਜ ਤੇ ਕਿਸ਼ਨ ਮਹਾਰਾਜ ਨੂੰ ਮਿਲਣ ਲਈ ਗਏ ਤਾਂ ਉਸਤਾਦ ਅਮਜਦ ਨੇ ਆਪਣੇ ਪਰਵਾਰ ਦੇ ਕੁਛ ਮੈਂਬਰਾਂ ਨੂੰ ਮਿਲਾ-ਇਆ। ਇਕ ਸਾਂਢੂ, ਸਾਲੀ, ਇਕ ਸਾਲਾ ਤੇ ਉਹਦੀ ਪਤਨੀ ਇਕ ਹੋਰ ਸਾਲੇਹਾਰ ਅਤੇ ਇਹਨਾਂ ਦੀ ਮਿਲਣੀ ਦੇ ਨਾਲ ਹੀ ਕਲਕੱਤੇ ਦੇ ਇਕ ਵਡੇ ਅਧਿਕਾਰੀ ਨਾਲ ਮਿਲਾਇਆ ਜੋ ਸ਼ਾਇਦ ਆਈ. ਟੀ. ਓ. ਸੀ, ਨਾਲ ਹੀ ਦਸਿਆ ਕਿ ਇਹ ਸੰਗੀਤ ਦਾ ਚੰਗਾ ਜਾਣਕਾਰ ਹੈ। ਸਤਿਗੁਰੂ ਜੀ ਨੇ ਉਸੇ ਘੜੀ ਨਿਮੰਤ੍ਰਣ ਦੇ ਦਿਤਾ : ਖਾਂ ਸਾਹਿਬ, ਇਹਨਾਂ ਨੂੰ ਬੰਬਈ ਦੇ ਸਾਡੇ ਸੰਗੀਤ ਆਯੋਜਨ ਤੇ ਪਹੁੰਚਣ ਲਈ ਹੁਣ ਤੋਂ ਹੀ ਆਖ ਛੱਡਣਾ, ਏਥੇ ਹੀ ਉਸਤਾਦ ਜੀ ਨੇ ਸ੍ਰੀ ਅਨੂਪ

ਸਰਕਾਰ ਨੂੰ ਵੀ ਮਿਲਾਇਆ ਜੋ ਉਹਨਾਂ ਦਾ ਘਨਿਸ਼ਟ ਮਿੱਤਰ ਤੇ ਪਿਤਾ ਹਾਫਜ਼ਅਲੀ ਦੀ ਯਾਦ ਵਿਚ ਇਹ ਸੰਗੀਤ ਆਯੋਜਨ ਕਰਵਾ ਰਿਹਾ ਸੀ।

## ਰਵਿੰਦਰ ਸਦਨ

ਰਵਿੰਦਰ ਸਦਨ ਬੜੀ ਖੁਲ੍ਹੀ ਚੌੜੀ ਜਗਾਹ ਵਿਚ ਸਥਿਤ ਹੈ। ਵਧੀਆ ਤੇ ਪਾਸਚਾਤਿਆ ਕਲਾ ਦਾ ਨਮੂਨਾ। ਹਾਲ ਵਿਚ ਸੀਟਾਂ ੧੧੦੦ ਦੇ ਸੁਣਨਯੋਗ ਹਨ। ਮੰਚ ਨੂੰ ਡਰਾਮਾਕਾਰਾਂ ਦੀ ਲੋੜ ਅਨੁਸਾਰ ਬਣਾਇਆ ਗਿਆ ਹੈ। ੫-੬ ਪਰਦੇ ਗਿਰਾਣ ਦਾ ਪ੍ਰਬੰਧ ਹੈ। ਕਾਲੇ ਪਰਦੇ ਤੇ ਸਾਹਮਣੇ ਸਫੈਦ ਧਾਗਿਆਂ ਦੇ ਏਨੇ ਨਿਖਰਵੇਂ ਫੁੱਲ, ਲਾਈਨਾਂ ਤੇ ਹੋਰ ਡੀਜ਼ਾਇਨ ਬੁਣੇ ਗਏ ਹਨ ਜਿਵੇਂ ਕਿਸੇ ਪੁਰਾਣੀ ਪੰਜਾਬਣ ਨੇ ਕਾਲੇ ਸੂਤ ਦੀ ਫੁਲਕਾਰੀ ਉਤੇ ਧਾਗੇ ਨਾਲ ਕੱਢੀ ਹੋਵੇ, ਸਾਦਾ, ਸੁੰਦਰ ਤੇ ਸੁਖਦ ਵਾਤਾਵਰਣ ਹੈ।

ਮੰਚ ਤੇ ਸੱਜੇ ਕੋਨੇ ਉਸਤਾਦ ਅਮਜਦ ਦੇ ਪਿਤਾ ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੀ,ਕਰੀਬ ੩ ੪ ਫੁੱਟ ਲੰਬਾਈ ਦੀ ਫੋਟੋ ਟਿਕਾਈ ਹੋਈ ਹੈ, ਜਿਸਦੇ ਸਾਹਮਣੇ ਸ਼ੁਭਰ ਫੁੱਲਾਂ ਦੇ ਗੋਲ ਦਾਇਰੇ ਵਿਚ ਪਏ ਹਾਰ ਅੰਦਰ ਅਗਰ ਬੱਤੀਆਂ ਜਲ ਰਹੀਆਂ ਹਨ।

ਸਵੇਰ ਵੇਲੇ ਇਸ ਹਾਲ ਵਿਚ ਇਹਨਾਂ ਦਾ ਕੋਈ ਪ੍ਰੋਗਰਾਮ ਨਹੀਂ ਹੁੰਦਾ ਪਰ ਰਾਤ ਨੂੰ ੬ ਤੋਂ ੧੦ ਵਜੇ ਤਕ ਦੋ ਕਲਾਕਾਰ ਭੁਗਤਦੇ ਹਨ। ਮਰਿਆਦਾ ਇਹ ਹੈ ਹਰ ਕਿ ਕਲਾਕਾਰ ਦੇ ਮੰਚ ਪਰ ਉਪਸਥਿਤ ਹੋਣ ਸਮੇਂ, ਪਰਦਾ ਉਠਾਏ ਜਾਣ ਪਿਛੋਂ, ਲੜਕੀਆਂ ਵਲੋਂ ਕਲਾਕਾਰਾਂ ਦੇ ਗਲ ਹਾਰ ਪਹਿਨਾਏ ਜਾਂਦੇ ਹਨ।

ਬੰਗਾਲੀ ਪ੍ਰਬੰਧਕ ਬੇ-ਟਿਕਟ ਸਰੋਤਿਆਂ ਨੂੰ ਸੀਟਾਂ ਤੋਂ ਇਲਾਵਾ ਵੀ ਅੰਦਰ ਬੈਠਣ ਨਹੀਂ ਦਿੰਦੇ। ਸੀਜ਼ਨਲ ਟਿਕਟਾਂ ਦੀ ਵਿੱਕਰੀ ਦਾ ਰਿਵਾਜ ਹੈ। ਸਰਮਾਏਦਾਰ ੨੦-੨੦, ੨੫-੨੫ ਸੀਟਾਂ ਖਰੀਦ ਲੈਂਦੇ ਹਨ, ਪਰਵਾਰਾਂ ਤੇ ਮਿੱਤਰਾਂ ਨੂੰ ਇੱਛਾ ਅਨੁਸਾਰ ਸੁਣਨ ਦੀ ਸਹੂਲਤ ਰਹਿੰਦੀ ਹੈ। ਟਿਕਟ ਰੇਟ ੪੦, ੫੦, ੬੦ ਤੇ ੭੦ ਰੁਪਏ ਤਕ ਹੈ। ਆਮ ਕਰਕੇ 'ਹਾਊਸ ਫੁਲ' ਰਹਿੰਦਾ ਹੈ। ਲੋਕ ਧੀਰਜ ਅਤੇ ਸ਼ੌਕ ਨਾਲ ਸੁਣਦੇ ਹਨ।

ਸਤਿਗੁਰੂ ਜੀ ਅਤੇ ਸੰਗੀਤਕਾਰ ਬੱਚੇ 'ਕਰੁਣਾ ਨਿਧਾਨ' ਜੁੜੇ ਹੋਏ ਹਨ। ਸਤਿਗੁਰਾਂ ਪਖਾਵਜ ਦੇ ਬੋਲਾਂ ਨੂੰ ਸ਼ੁਧ ਰੂਪ ਵਿਚ ਕੰਠ ਕਰਵਾਣ ਲਈ ਬੱਚਿਆਂ ਨੂੰ ਕਾਗਜ਼ ਤੇ ਬੋਲ ਲਿਖ ਦਿਤੇ ਹਨ। ਸ੍ਰੀ ਗੁਰਦੇਵ ਸਿੰਘ ਡਾਲਟਨ ਗੰਜ, ਸੇਠ ਕਿਰਪਾਲ ਸਿੰਘ-ਅਮਰ ਸਿੰਘ, ਸੰਤ ਕਿਰਪਾਲ ਸਿੰਘ ਝੱਜਰ, ਸਵਰਨ ਸਿੰਘ ਤੇ ਕਰਤਾਰ ਸਿੰਘ ਡਾਲਟਨਗੰਜ ਵਾਲੇ ਪਾਸ ਬੈਠੇ ਸੁਣ ਵੇਖ ਰਹੇ ਹਨ।

੭-੩੦ ਵਜੇ ਨੈਨਾਪਾੜਾ ਲੇਨ ਵਾਲੇ ਸੰਤ ਸਵਰਨ ਸਿੰਘ ਦੇ ਘਰ ਸਾਰੇ ਸਰੀਰ ਦੋ ਟੈਕਸੀਆਂ ਦੁਆਰਾ ਚਲੇ।

ਬਰਸਾਤ ਅਜ ਵੀ ਕਾਫ਼ੀ ਹੈ। ਕਲਕੱਤਾ ਗਿੱਲਾ ਗਿੱਲਾ ਹੋਣ ਕਰਕੇ ਬੜਾ ਅਰੁਚੀਕਰ ਲਗ ਰਿਹਾ ਹੈ। ਇਸਦੀਆ ਬਹੁਤ ਵਧੀਆ ਆਬਾਦੀਆਂ ਵਿਚ ਤਾਂ ਕੋਈ ਮੁਸ਼ਕਲ ਨਹੀਂ ਪਰ ਆਮ ਆਬਾਦੀਆਂ ਮੀਂਹ ਕਣੀ ਵਿਚ ਕਾਫ਼ੀ ਬੇ-ਸੁਆਦ ਹੋ ਜਾਂਦੀਆਂ ਹਨ।

ਸਤਿਗੁਰੂ ਜੀ ਵੀ ਮੀਂਹ ਪੈਂਦੇ ਵਿਚ ਹੀ ਨੈਨਾਪਾੜਾ ਆਏ। ਭਾਵੇਂ ਬਰਸਾਤ ਜ਼ੋਰਦਾਰ ਸੀ ਪਰ ਪਰਸ਼ਾਦ ਛਕਣ ਲਈ ਸਤਿਗੁਰੂ ਜੀ ਦੂਜਾ ਇਸ਼ਨਾਨ ਕੀਤਾ। ਮਹਿੰਦਰ ਸਿੰਘ ਦੁਆਰਾ ਤਿਆਰ ਕੀਤਾ ਪੂਰਵਾ ਨੇ ਸਤਿਗੁਰੂ ਜੀ ਨੂੰ ਪਰਸ਼ਾਦ ਛਕਾਇਆ।

ਪ੍ਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ 'ਜਲਵਰਤਣ' ਅਰਥਾਤ ਪਿਸ਼ਾਬ ਕਰਨ ਜ਼ਰੂਰ ਜਾਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪ੍ਰਸ਼ਾਦ ਛਕਣ ਪਿਛੋਂ ਜ਼ਰੂਰ 'ਛਰਲਾ ਛਡਣ' ਜਾਂਦੇ ਸਨ। ਆਪ ਦਾ ਕਥਨ ਸੀ ਕਿ ਇਸ ਤਰ੍ਹਾਂ ਕਰਨ ਨਾਲ ਗੁਰਦੇ ਦੀ ਕੋਈ ਬਿਮਾਰੀ ਨਹੀਂ ਹੁੰਦੀ।

੧੦ ਵਜੇ ਤੋਂ ਪਿਛੋਂ ਬੱਦਲਵਾਈ ਤਾਂ ਰਹੀ ਪਰ ਬਰਸਾਤ ਰੁਕ ਗਈ। ੧੨ ਵਜੇ ਸਤਿਗੁਰੂ ਜੀ ਸੰਗਤ ਸਿਖਾਂਦਰੂ ਬੱਚਿਆਂ ਨਾਲ ਪੌਣੀਆਂ ਪੰਦਰਾਂ ਮਾਤ੍ਰਾਂ ਦਾ ਅਭਿਆਸ ਕਰਨ ਲਈ ਬੈਠ ਗਏ। ਗੁਰਦੇਵ-ਹਰਭਜਨ ਸਿੰਘ ੮-੯ ਵਜੇ ਕ੍ਰੋਮਲ ਵਿਲਾਸ ਤੋਂ ਆਉਣਾ ਸੀ ਪਰ ਉਹ ਤਾਂ ੧੨ ਵਜੇ ਤਕ ਵੀ ਨਾ ਆਏ।

## ਸੇਠੀ ਦੇ ਫਲੈਟ ਤੇ

੨.੧੫ ਤੋਂ ਸਿਖਿਆਰਥੀਆਂ ਤੇ ਸਾਨੂੰ ਆਗਿਆ ਹੋਈ ਕਿ ਸ੍ਰੀ ਸੇਠੀ ਦੇ ਫਲੈਟ ਨਿਊ ਅਲੀਪੁਰ ਨੂੰ ਚਲੀਏ। ਸਤਿਗੁਰੂ ਜੀ ਵੀ ਟੈਕਸੀ ਸਵਾਰ ਹੋ ਫਲੈਟਾਂ ਵਿਚ ਪਹੁੰਚੇ। ਘਰ ਵਿਚ ਇਸਤਰੀਆਂ ਹੀ ਸਨ। ਉਹਨਾਂ ਨੇ ਕੁਰਸੀਆਂ ਟਿਕ ਪਾਸੇ ਕਰ ਬੈਠਣ ਦਾ ਪ੍ਰਬੰਧ ਕੀਤਾ ਤੇ ਸਤਿਗੁਰੂ ਜੀ ਨੇ ਸਵਰਨ ਸਿੰਘ ਨੂੰ ਦਿੱਲੀ ਫੋਨ ਮਿਲਾਣ ਲਈ ਆਖਿਆ। ਫੋਨ ਆ ਗਿਆ।

ਸੇਠ ਤ੍ਰਿਲੋਕ ਸਿੰਘ ਗੱਲ ਕਰ ਰਹੇ ਸਨ। ਇਹਨਾਂ ਕਈ ਸੂਚਨਾਵਾਂ ਸਤਿਗੁਰੂ ਜੀ ਨੂੰ ਦਿਤੀਆਂ। ਇਹਨਾਂ ਨੂੰ ਆਗਿਆ ਹੋਈ ਕਿ ਗੁਰਮੁਖ ਸਿੰਘ ਡਰਾਈਵਰ ਨਾਲ ਸੰਪਰਕ ਕਰਕੇ ਪਹਿਲੀ ਤਾਰੀਖ (ਜਨਵਰੀ ੧੯੭੮) ਨੂੰ ਦਿੱਲੀ ਵਿਖੇ ਗੱਡੀ ਲੈ ਆਉਣ ਲਈ ਪੱਕੀ ਕਰਨ। ਜਹਾਜ਼ੋਂ ਉਤਰਦਿਆਂ ਭੈਣੀ ਸਾਹਿਬ ਹੀ ਚਲੇ ਜਾਣਾ ਹੈ। ਸਤਿਗੁਰਾਂ ਸੇਠ ਜੀ ਦੇ ਲੜਕੇ ਧਰਮ ਸਿੰਘ ਦੀ ਸੁਖ ਸਾਂਦ ਵੀ ਪੁੱਛੀ। ਉਹ ਉਪਰੇਸ਼ਨ ਕਰਵਾਕੇ ਪਿਆ ਸੀ।

ਫੋਨ ਤੋਂ ਵਿਹਲੇ ਹੁੰਦਿਆਂ ਹੀ 'ਕਰੁਣਾ ਨਿਧਾਨ' ਬੱਚਿਆਂ ਤੋਂ ਸੁਣਿਆ ਜਾਣ ਲਗਾ। ਗੁਰਦੇਵ-ਹਰਭਜਨ ਸਿੰਘ ਵੀ ਆ ਗਏ। ਉਹ ਸਵੇਰੇ ਘਰ ਲੱਭਣ ਵਿਚ ਨਾਕਾਮ ਰਹਿਣ ਕਰਕੇ ਹੀ ਕੋਮਲ ਨਿਵਾਸ ਪਰਤਣ ਤੇ ਮਜ਼ਬੂਰ ਹੋਏ ਸਨ।

ਸ਼ਬਦ-ਸਿੱਖਿਆ ਦੇ ਜਾਰੀ ਰਹਿੰਦਿਆਂ ਹੀ ਸ੍ਰੀ ਸੇਠੀ ਦੀ ਇੰਗਲੈਂਡ ਵਾਲੀ ਭੈਣ ਜੀ ਜੋ ਅੱਜ ਹੀ ਹਵਾਈ ਸਫਰ ਕਰਕੇ ਆਏ ਸਨ, ਨਮਸਕਾਰ ਕਰਨ ਹਿੱਤ ਗੁਰੂ ਚਰਨਾਂ ਵਿਚ ਪਹੁੰਚੇ। ਭਰਜਾਈ ਅਤੇ ਉਸ ਦੀ ਨੂੰਹ ਵੀ ਨਾਲ ਸੀ। ਮਾਂ ਜੀ ਵੀ ਰੇੜ੍ਹਵੀਂ ਕੁਰਸੀ ਤੇ ਕੋਲ ਆ ਰੁਕੇ।

ਬੀਬੀ ਨੇ ਗੱਲਬਾਤ ਕਰਦਿਆਂ ਮੈਨੂੰ ਦਸਿਆ ਕਿ ਸੇਠੀ ਸਾਹਿਬ ਦੀ ਭੂਆ ਹਨ—ਸੇਠ ਪਿਆਰਾ ਸਿੰਘ ਵਿਜਿੰਦਰ ਸਿੰਘ ਦੀ ਮਾਤਾ—ਸੱਕੀ ਭੂਆ। ਬੀਬੀ ਦੇ ਬੋਲ-ਚਾਲ ਵਿਚ ਸਤਿਗੁਰੂ ਜੀ ਪ੍ਰਤੀ ਗਹਿਰਾ ਅਦਬ ਸਤਿ-ਕਾਰ ਸੀ।

## ਆਪਣੀ ਸੰਗੀਤ ਸਭਾ

੩.੧੦ ਤੇ ਫ਼ਲੈਟ ਦਾ ਮੁਖ ਦੁਆਰ ਖੁਲ੍ਹਿਆ। ਪੰਜ ਮੁਸਲਿਮ ਸੰਗੀਤਕਾਰ ਅੰਦਰ ਆਏ। ਮੁਖੀ ਸਨ ਸ਼ੌਕਤ ਅਲੀ ਖਾਂ ਸਾਹਿਬ। ਇਨ੍ਹਾਂ ਦੇ ਹੱਥ ਵਿਚ ਸਫੈਦ ਮਣਕਿਆਂ ਦੀ ਬਾਰੀਕ ਜਿਹੀ ਤਸਬੀ ਸੀ। ਪਿਛੇ ਇਨ੍ਹਾਂ ਦਾ ਲੜਕਾ ਸਫ਼ੇਦ ਕਪੜਿਆਂ ਵਿਚ ਸੀ, ਨਾਮ ਤੋਂ ਅਸਲਮ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਅਸਲਮ ਨੂੰ ਖਾਂ ਸਾਹਿਬ ਵਲਾਇਤ ਖਾਂ ਨਾਲ ਵਜਾਂਦਿਆਂ ਸੁਣਿਆ ਹੈ, ਬਹੁਤ ਖੂਬਸੂਰਤ ਵਜਾਂਦਾ ਹੈ। ਸ਼ੌਕਤ ਅਲੀ ਖਾਂ ਸਾਹਿਬ ਨਾਲ ਉਹਨਾਂ ਦਾ ਛੋਟਾ ਲੜਕਾ ਮੁਸੱਰਤ ਅਲੀ ਵੀ ਹੈ ਜੋ ਸਰੋਦ ਵਜਾਂਦਾ ਹੈ। ਤੀਜਾ ਲੜਕਾ ਵੀ ਨਾਲ ਆਇਆ ਹੈ। ਇਕ ਮਿੱਤਰ ਵੀ ਹੈ।

ਲੈਅ-ਤਾਲ ਦੇ ਪੰਡਿਤ ਸ਼ੌਕਤ ਅਲੀ ਖਾਂ ਸਾਹਿਬ ਨੂੰ ਸਨਿਮਰ ਸ਼ਬਦਾਂ ਵਿਚ ਵਾਰਤਾਲਾਪ ਕਰਦਿਆਂ ਸਤਿਗੁਰੂ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕਬਿੱਤ 'ਕਰੁਣਾ ਨਿਧਾਨ' ਦੇ ਪਾਠ ਉਪਰੰਤ ਵਿਆਖਿਆ ਸੁਣਾਕੇ ਆਖਿਆ : ਇਸਦਾ ਸੰਗੀਤ ਤੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਬੰਦਸ਼ ਆਮ ਲੋਕਾਂ ਦੀ ਨਜ਼ਰ ਕਰਨ ਲਈ ਬਣਾਈ ਹੈ।

ਬੱਚਿਆਂ ਨੇ ਏਨਾ ਵਧੀਆ ਗਾ-ਵਜਾ ਕੇ ਸੁਣਾਇਆ ਕਿ ਗੁਣੀਜਨ ਅਸ਼-ਅਸ਼ ਕਰ ਉਠੇ। ਖਾਂ ਸਾਹਿਬ ਸ਼ੌਕਤ ਅਲੀ ਨੇ ਕਿਹਾ : ਤੁਸਾਂ ਤਾਂ ਬੱਚਿਆਂ ਨੂੰ ਵੱਡਿਆਂ ਦੇ ਟਾਕਰੇ ਦਾ ਕਰ ਛਡਿਆ ਹੈ। ਏਨਾ ਮੁਸ਼ਕਲ ਤਾਲ ਤੇ ਏਨੀ ਖੂਬਸੂਰਤੀ ਨਾਲ ਸਾਥ ਨਿਭਿਆ ਹੈ ਕਿ ਇਹ ਅੰਞਾਣੇ ਬੱਚੇ ਜਾਪਦੇ ਹੀ ਨਹੀਂ। ਫਿਰ ਬੱਚਿਆਂ ਨੇ ਇਸੇ ਸ਼ਬਦ ਨੂੰ ਚਹੁੰ ਲੈਆਂ ਵਿਚ ਗਾ ਕੇ ਸੁਣਾਇਆ। ਸਿਆਣੇ ਸ਼ਰੋਤੇ ਨਿਹਾਲ ਹੋ ਗਏ।

## ਨਿਰਮਾਣਤਾ

ਭਾਈ ਨਿਹਾਲ ਸਿੰਘ ਨੂੰ ਖਾਂ ਸਾਹਿਬ ਨਾਲ ਮਿਲਾਂ-ਦਿਆਂ ਸਤਿਗੁਰੂ ਨੇ ਦੱਸਿਆ : ਪਖਾਵਜ ਵਾਲੇ ਲੜਕੇ (ਪਿੰਕੀ) ਦੇ ਇਹ ਉਸਤਾਦ ਹਨ। ਇਹਨਾਂ ਨੇ ਹੀ ਤਿਆਰੀ ਕੀਤੀ ਕਰਵਾਈ ਹੈ। ਮੈਂ ਤਾਂ......

ਖਾਂ ਸਾਹਿਬ ਨੇ ਕਿਹਾ : ਆਪ ਜੀ ਦੇ ਨਾਲ ਤਾਂ ਅੱਲਾ ਹੈ ਜੋ ਚਾਹੋ ਕਰ ਤੇ ਕਰਵਾ ਸਕਦੇ ਹੋ।

ਅਤੇ ਫਿਰ ਖਾਂ ਸਾਹਿਬ ਨੇ ਉਂਗਲਾਂ ਉਤੇ ਸਵਾ ਚੌਦਾਂ ਮਾਤ੍ਰਾ ਦੇ ਬੋਲ ਜ਼ਬਾਨੋਂ ਸੁਣਾਏ। ਅਤੇ ਕਿਹਾ : ੨੦ ਸਾਲ ਪਹਿਲਾਂ ਸਾਢੇ ਚੌਦਾ ਮਾਤ੍ਰਾ ਅਤੇ ਸਾਢੇ ਗਿਆਰਾ ਮਾਤ੍ਰਾਂ ਵਜਾਈਆਂ ਸਨ। ਉਸ ਤੋਂ ਪਿਛੋਂ ਹੁਣ ਦੋ ਚਾਰ ਆਦਮੀ ਜਤਨ ਕਰ ਰਹੇ ਹਨ। ਅਤੇ ਸਾਨੂੰ ਹੁਣ ਸਮਝ ਆਈ ਹੈ ਕਿ ਉਸ ਦਿਨ ਕਲਕਤੇ ਵਿਚ ਜੋ ਸਾਢੀਆਂ ਚੌਦਾਂ ਮਾਤ੍ਰਾਂ ਅਮਜਦ ਅਲੀ ਨੇ ਵਜਾਈਆਂ ਉਹ ਕਿਉਂ ਸਨ।

ਖਾਂ ਸਾਹਿਬ ਸ਼ੌਕਤ ਅਲੀ ਨੇ ਸਤਿਗੁਰੂ ਜੀ ਨੂੰ ਸੰਬੋਧਨ ਕੀਤਾ : ਮੈਂ ਤਾਂ ਕੁੱਤਾ ਹਾਂ, ਆਪ ਆਸਮਾਨ ਹੋ। ਆਪ ਕੇ ਸਾਥ ਅੱਲਾ ਹੈ।

ਖਾਂ ਸਾਹਿਬ ਨੇ ਆਪਣੀ ਇਕ ਨਵੀਂ ਬੰਦਸ਼ ਸਾਢੇ ਅਠਾਰਾਂ ਮਾਤ੍ਰਾਂ ਵਿਚ ਸੁਣਾਈ ਤੇ ਫਿਰ ਉਸਦਾ ਠੇਕਾ ਜ਼ਬਾਨੀ ਸੁਣਾਇਆ। ਅਤੇ ਖਾਂ ਸਾਹਿਬ ਕਹਿਣ ਲਗੇ : ਮੈਂ ਤਾਂ ਜੀ ਹੁਣ ਇਹਨਾਂ (ਆਪਣੇ ਬੱਚਿਆਂ ਵਲ ਇਸ਼ਾਰਾ ਕਰਕੇ) ਇਹਨਾਂ ਬੱਚਿਆਂ, ਲਈ ਹੀ ਕਰ ਰਿਹਾ ਹਾਂ। ਸਤਿਗੁਰੂ ਜੀ ਨੇ ਬੱਚਿਆਂ ਨੂੰ ਸਮਝਾਇਆ : ਭਾਈ ਤੁਸੀਂ ਧਿਆਨ ਨਾਲ ਸਿਖੋ ਜੋ ਸਿਖਾਂਦੇ ਹਨ। ਮੈਂ ਤਾਂ ਹੁਣ ਸਿੱਖ ਨਹੀਂ ਸਕਣਾ ਨਹੀਂ ਤਾਂ ਮੈਂ ਆਪ ਸ਼ਾਗਿਰਦੀ ਕਰਨ ਲਗ ਜਾਂਦਾ।

ਖਾਂ ਸਾਹਿਬ ਨੇ ਫਿਰ ਉਹੋ ਸ਼ਬਦ ਅਦਬ ਵਿਚ ਦੁਹਰਾਏ : ਮੈਂ ਕੁੱਤਾ ਹਾਂ ਤੁਸੀਂ ਆਸਮਾਨ ਹੋ । ਤੇ ਨਾਲ ਹੀ ਕਿਹਾ : ਕੇਵਲ, ਸਤਿਗੁਰੂ ਜੀ ਤੁਸੀਂ ਹੀ ਗਿਣਤੀ ਕਰ ਸਕਦੇ ਹੋ । ਅਤੇ ਜਦੋਂ ਜਾਣਿਆਂ ਕਿ ਇਹੋ ਹੀ ਮੁਨਾਸਬ ਕਦਰਦਾਨ ਵਿਦਵਾਨ ਹੈ ਤੇ ਇਹ ਸੰਗੀਤ ਵਲੋਂ ਅਰੋਜ ਵਿਅਕਤੀ ਹੈ ਤਾਂ ਖਾਂ ਸਾਹਿਬ ਨੇ ਵੰਨ ਸੁਵੰਨੀਆਂ ਗਤਾਂ, ਪਰਨਾਂ ਤੇ ਗਿਣਤੀ-ਮਿਣਤੀ ਦੇ ਅਨੂਠੇ ਜੋੜ ਤੋੜ ਸੁਣਾਏ । ਫਿਰ ਫ਼ਕੀਰੀ ਵਾਲੀਆਂ ਗੱਲਾਂ ਤੁਰ ਪਈਆਂ ।

ਜਨਾਬ ਸ਼ੌਕਤ ਅਲੀ ਨੇ ਕਾਲਾ ਪਜਾਮਾ, ਕਾਲੀ ਅਚਕਨ ਤੇ ਕਾਲੀ ਹੀ ਟੋਪੀ ਪਹਿਨੀ ਹੋਈ ਸੀ । ਉਨ੍ਹਾਂ ਸਤਿਗੁਰਾਂ ਨੂੰ ਦੱਸਿਆ : ਹਜ਼ੂਰ, ਮੇਰੇ ਤੇ ਅੱਲਾ ਤਾਅਲਾ ਦੀ ਮਿਹਰਬਾਨੀ ਹੈ । ਮੈਂ ਤਾਂ ਫ਼ੱਕਰ ਹਾਂ । ਮੈਨੂੰ ਧਨ ਦੌਲਤ, ਮਕਾਨ ਮਿਲਤ, ਕਿਸੇ ਚੀਜ਼ ਦੀ ਲੋੜ ਨਹੀਂ । ਜੋ ਕੁਝ ਮੈਨੂੰ ਮਿਲਿਆ ਹੈ ਇਸਨੂੰ ਕੇਵਲ ਤੁਸੀਂ ਹੀ ਜਾਣਦੇ ਹੋ ।

ਏਨੀ ਮਾਅਰਫਤ ਬਿਆਨੀ ਸ਼ੁਰੂ ਹੋ ਗਈ ਕਿ ਨਾ ਮੈਂ ਤੇ ਨਾ ਹੀ ਮੇਰੀ ਕਲਮ ਸਮਰਥ ਹੈ ਕਿ ਸਭ ਕਾਸੇ ਨੂੰ ਠੀਕ ਤਰ੍ਹਾਂ ਪਕੜ ਸਕੀਏ ।

ਬੈਠੇ ਬੈਠੇ, ਸੇਠੀ ਸਾਹਿਬ ਦੇ ਘਰੋਂ ਪਕੌੜੇ, ਬਰਫ਼ੀ, ਚਾਰ ਬਿਸਕੁਟ ਆਦਿ ਆ ਗਏ ਜੁ ਏਥੇ ਬੈਠਿਆਂ ਹੀ ਖੁਆਏ ਗਏ । ਉਪਰੰਤ ਬੱਚਿਆਂ ਨੇ-"ਧਰ ਜੀ ਅਰੇ ਇਕ ਟੇਕ ਤੂੰ" ਸ਼ਬਦ ਆਸਾਵਰੀ ਵਿਚ ਤੇ ਸਵਾ ਚੌਦਾਂ ਮਾਤਰਾਂ ਦੇ ਚਕਰ ਵਿਚ ਏਨਾ ਰਸ ਮਈ ਤੇ ਵਿਸ਼ਵਾਸ ਯੁਕਤ ਸੁਣਾਇਆ ਕਿ ਸ਼ੌਕਤ ਅਲੀ ਸਾਹਿਬ ਮੁੱਠੇ ਗਏ ਉਨਾਂ ਦੇ ਬੱਚੇ ਵੀ ਬਲਿਹਾਰ ਹੋ-ਹੋ ਜਾਣ । ਖਾਂ ਸਾਹਿਬ ਦੇ ਲੜਕੇ ਤਾਂ ਬਾਲ ਪਿੰਕੀ ਦੇ ਤਬਲੇ ਤੇ ਪੈਂਦੇ ਦਗੜ ਢੰਗ ਹੱਥ ਵੇਖ ਵੇਖ ਖੁਸ਼ ਹੋ ਰਹੇ ਸਨ ਕਿ ਕਿਆ ਮਰਦਾਵੀਂ ਅਵਾਜ਼ ਪੈਦਾ ਕਰਦੇ ਹਨ ।

"ਸੁਨ ਮੁਰਲੀ ਕੀ ਧੁਨ..." "ਕੈਸੀ ਬਜਾਈ ਮੁਰਲੀ ਘਨਿਸ਼ਿਆਮ" ਭਾਈ ਨਸੀਰ ਦੀਆਂ ਬੰਦਸ਼ਾਂ ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਆਪ ਗਉਂ ਕੇ ਸੁਣਾਈਆਂ । "ਬਸੰਤ ਆਈ ਰੇ ਖਿੜੀ ਬਹਾਰ" ਸਾਢੇ ਸੋਲਾਂ ਮਾਤ੍ਰਾਂ ਵਿਚ ਵੀ ਸਤਿਗੁਰੂ ਜੀ ਨੇ ਸੁਣਾਈ । ਤਦ ਨੂੰ ਆਗਿਆ ਲੈ ਕੇ ਜਨਾਬ ਸ਼ੌਕਤ ਅਲੀ ਨਾਲ ਦੇ ਕਮਰੇ ਵਿਚ ਪੰਜ ਮਿੰਟ ਲਈ ਨਮਾਜ਼ ਲੇਤਣ ਚਲੇ ਗਏ ।

ਨਮਾਜ਼ ਤੋਂ ਵਾਪਸੀ ਤੇ ਸਤਿਗੁਰੂ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਤੋਂ ਸਿਖੇ ਕੁਛ ਸ਼ਬਦ ਗਾ ਕੇ ਸੁਣਾਏ । ਅੰਤ, ਸਤਿਗੁਰਾਂ ਬਚਨ ਕੀਤਾ : ਮੈਨੂੰ ਤਾਂ ਕੁਛ ਸਮਝ ਨਹੀਂ ਲਗਦੀ, ਮੈਂ ਕੁਛ ਜਾਣਦਾ ਵੀ ਨਹੀਂ, ਫਿਰ ਵੀ ਮੈਥੋਂ ਕੁਛ ਚੀਜ਼ਾਂ ਬਣ ਜਾਂਦੀਆਂ ਹਨ ।

ਸ਼ੌਕਤ ਅਲੀ ਸਾਹਿਬ ਨੇ ੨੧ਵੇਂ ਸੁਪਾਰੇ (ਕੁਰਾਨ ਮਜੀਦ) ਦੀ ਇਕ ਆਇਤ ਪੜ੍ਹੀ, ਜਿਸਦਾ ਮਤਲਬ ਸੀ : ਅੱਲਾ ਤਾਅਲਾ ਨੇ ਕਿਹਾ ਹੈ ਕਿ ਪੂਰਬੋਂ ਪੱਛਮ ਤੇ ਉੱਤਰੋਂ ਦੱਖਣ ਤਕ ਸਭ ਪਾਸੇ ਮੈਂ ਹੀ ਹਾਂ । ਆਪਣੇ ਗ਼ਮ ਫ਼ਿਕਰ ਸਭ ਮੇਰੇ ਤੇ ਸੁੱਟ ਕੇ ਆਪ ਬੇਫ਼ਿਕਰ ਹੋ ਜਾਓ ।

ਸਤਿਗੁਰੂ ਜੀ ਨੇ ਇਸ ਪਰਥਾਇ ਅਨੇਕਾਂ ਨਾਮਧਾਰੀ ਸਿੰਘਾਂ ਦੀਆਂ ਜੀਵਨੀਆਂ ਦੇ ਅੰਸ਼ ਸੁਣਾਏ ਜਿਨ੍ਹਾਂ ਅਕਾਲ ਪੁਰਖ ਤੇ ਟੇਕ ਰਖਕੇ ਕਦੇ ਵੀ ਉਹਦੀ ਰਜ਼ਾ ਤੋਂ ਮੂੰਹ ਨਹੀਂ ਸੀ ਮੋੜਿਆ ਤੇ ਦੁਖ ਵਿਚ ਵੀ ਸੁਖ ਮਨਾਂਦੇ ਰਹੇ । ਅਤੇ ਸਤਿਗੁਰੂ ਵੀ ਸੰਤ ਜੈਮਲ ਸਿੰਘ ਮਾਂਗਾ (ਲਾਹੌਰ) ਦੇ ਭਾਂਡੇ ਭਰੀ ਰਖਦਾ ।

੫.੩੦ ਵਜ ਗਏ ਲਉਢੇ ਪਹਿਰ ਦੇ । ਪ੍ਰਸੰਨਤਾ ਨਾਲ ਗਦਗਦ ਸ਼ੌਕਤ ਅਲੀ ਪਰਵਾਰ ਵਿਦਾ ਲੈ ਗਿਆ । ਤੇ ਇਹ ਪੱਕੀ ਵੀ ਖਾਂ ਸਾਹਿਬ ਨੇ ਸਤਿਗੁਰਾਂ ਨੂੰ ਕੀਤੀ : ਜਦੋਂ ਵੀ ਕਲਕੱਤੇ ਆਓ, ਸਾਨੂੰ ਦੀਦਾਰ ਦੀ ਬਖਸ਼ਸ਼ ਜ਼ਰੂਰ ਕਰੋ ।

## ਰਵਿੰਦਰ ਸਦਨ ਵਿਚ

ਸ੍ਰੀ ਗੁਰਦੇਵ—ਹਰਭਜਨ ਸਿੰਘ ਤੇ ਮੈਂ ਟੈਕਸੀ ਲੈ ਰਵਿੰਦਰ ਸਦਨ ਪਹੁੰਚੇ । ੬.੧੫ ਸ੍ਰੀ ਕੁਮਾਰ ਗੰਧਰਵ ਦਾ ਆਲਾਪ ਜਾਰੀ ਸੀ । ਉਹ ਕਮੋਦ ਗਾ ਰਹੇ ਸਨ । ਸ੍ਰੀ ਜ਼ਾਗਿਰਦੁਦੀਨ ਖਾਨ ਸਾਰੰਗੀ ਵਾਦਕ ਬੜੀ ਚਤੁਰਤਾ ਨਾਲ ਗੰਧਰਵ ਜੀ ਦੀ ਸੰਗਤ ਕਰ ਰਿਹਾ ਸੀ । ਪਖਾਵਜੀ ਵਸੰਤ ਅਚਾਰੇਕਰ ਸਨ । ਕੁਮਾਰ ਗੰਧਰਵ ਜੀ ਦੀ ਗਵਾਇਸ਼, ਆਪਣੀ ਕਿਸਮ ਦੀ ਹੈ । ਸਵਰ ਤੇ ਬੜਾ ਕੰਟਰੋਲ ਹੈ ਤੇ ਉਹ ਮਸਤੀ ਭਰੇ ਕਲਾ-ਕੁਸ਼ਲਤਾ ਨਾਲ ਗਾਉਂਦੇ ਹਨ । ਸਵਰ ਦੀ ਇਕ ਹੁੰਕਾਰ ਵਾਤਾਵਰਣ ਵਿਚ ਛਾਈ ਰਹਿੰਦੀ । ਉਹਨਾਂ ਦੀ ਟੇਕ ਦੇ ਅੰਤਮ ਸ਼ਬਦ "ਮੈਂ ਜਾਨਿਆ ਨਾ" ਭਾਵੇਂ ਦੋ ਤਿੰਨ ਸੁਰਾਂ ਵਿਚ ਹੀ ਵਿਅਕਤ ਹੁੰਦੇ ਸਨ ਪਰ ਨਚਾ ਛੱਡਣ ਵਾਲੇ ਸਨ ।

ਸ੍ਰੀ ਸਤਿਗੁਰੂ ਜੀ ਕੁਮਾਰ ਗੰਧਰਵ ਜੀ ਦੇ ਆਰੰਭ ਕਰਨ ਤੋਂ ਪਹਿਲੋਂ ਹੀ ਸਭਾਗਾਰ ਵਿਚ ਪਹੁੰਚੇ ਹੋਏ ਸਨ ਅਤੇ ਕੁਮਾਰ ਜੀ ਨੂੰ ਧਿਆਨ ਅਤੇ ਆਨੰਦ ਪੂਰਵਕ ਸੁਣ ਰਹੇ ਸਨ ।

ਜਦੋਂ ਅਸੀਂ ਟੈਕਸੀ ਦੁਆਰਾ ਆ ਰਹੇ ਸਾਂ ਤਾਂ ਗੁਰਦੇਵ ਸਿੰਘ ਸਰੋਦ ਨੇ ਇੱਛਾ ਪਰਗਟ ਕੀਤੀ : ਸਤਿਗੁਰੂ ਜੀ ਨੇ ਬਹੁਤ ਖਰਚ ਕਰ ਕੇ ਏਨੇ ਸਰੀਰ ਨਾਲ ਲਿਆਂਦੇ ਹਨ, ਪਰ ਬੰਗਾਲੀਆਂ ਨੂੰ ਸਤਿਗੁਰੂ ਜੀ ਦੀ ਹਸਤੀ ਦਾ ਅਜੇ

ਗਿਆਨ ਨਹੀਂ ਹੋਇਆ । ਮੇਰੀ ਤਜਵੀਜ਼ ਹੈ ਕਿ ਖਾਂ ਸਾਹਿਬ, ਮੇਰੇ ਉਸਤਾਦ ਅਜਮਦ ਅਲੀ, ਇਕ ਦਿਨ ਸ਼ਾਮੀਂ, ਸੰਗੀਤ ਪ੍ਰੋਗਰਾਮ ਸ਼ੁਰੂ ਕਰਨ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਨੂੰ ਸਟੇਜ ਤੇ ਲੈ ਜਾਕੇ ਸਰੋਤਿਆਂ ਨੂੰ ਜਾਣਕਾਰੀ ਦਿਵਾਣ ਕਿ ਇਹ ਸਿੱਖਾਂ ਦੇ ਸਤਿਗੁਰੂ ਹਨ, ਸੰਗੀਤ ਦੇ ਗਹਿਰੇ ਜਾਣਕਾਰ ਹਨ ਅਤੇ ਸੰਗੀਤ ਵ੍ਰਿਧੀ ਲਈ ਲਗ ਭਗ ਹਰ ਸਾਲ ਸੰਗੀਤ ਕਾਂਨਫਰੰਸਾਂ ਕਰਵਾਂਦੇ ਹਨ । ਬਿਨਾਂ ਟਿਕਟ ਵਿਕਟ ਤੋਂ ਹਰ ਸ਼ਾਸਤਰੀ ਸੰਗੀਤ ਸਰੋਤਾ ਲਾਭ ਉਠਾਂਦਾ ਹੈ । ਏਥੇ ਵੀ ਅਨੇਕਾਂ ਸਿੰਘਾਂ ਨਾਲ ਦਰਸ਼ਨ ਦੇਣ ਆਏ ਹਨ । ਅਤੇ ਫਿਰ ਸ੍ਰੀ ਸਤਿਗੁਰੂ ਜੀ ਵਲੋਂ ਕਿਸੇ ਸਰਵੋਤਮ ਕਲਾਕਾਰ ਦੇ ਗਲੇ ਫੁੱਲ-ਹਾਰ ਪਹਿਨਾਇਆ ਜਾਏ ।

ਇਹ ਭਾਵਨਾ ਸ਼ਲਾਘ ਯੋਗ ਸੀ ।

ਸ੍ਰੀ ਕੁਮਾਰ ਗੰਧਰਵ ਦੇ ਗਾਇਨ ਬਾਅਦ ਸਤਿਗੁਰੂ ਜੀ ਜੈਂਟ ਡਰੈਸਿੰਗ ਰੂਮ ਵਿਚ ਜਾਕੇ ਉਨ੍ਹਾਂ ਨੂੰ ਮਿਲੇ । ਉਹਨਾਂ ਉਠ ਕੇ ਹਾਰਦਿਕ ਸੁਆਗਤ ਕੀਤਾ । ਚੰਦ ਸ਼ਬਦ ਹੀ ਸਾਂਝੇ ਹੋਏ ।

ਕੱਲ ਸਤਿਗੁਰੂ ਜੀ ਦੇ ਨਾਲ ਵਾਲੀ ਸੀਟ ਤੇ ਖਾਂ ਸਾਹਿਬ ਅਮਜਦ ਅਲੀ ਦੇ ਸਹੁਰਾ ਸਾਹਿਬ ਬੈਠਾਏ ਗਏ । ਬੀਬਾ ਸੁਬਾ ਲਕਸ਼ਮੀ ਖਾਂ ਸਾਹਿਬ ਨਾਲ ਸਤਿਗੁਰਾਂ ਦੀ ਨੇੜਤਾ ਨੂੰ ਹੋਰ ਗੂਹੜਿਆਂ ਤੇ ਮਿੱਠਿਆਂ ਕਰਨਾ ਚਾਹੁੰਦੇ ਸਨ ।

ਅੱਜ ਸਤਿਗੁਰੂ ਜੀ ਨੇ ਅਗਲਾ ਪ੍ਰੋਗਰਾਮ ਨਹੀਂ ਸੀ ਵੇਖਣਾ-ਸੁਣਨਾ ਕਿਉਂਕਿ ਯਾਮਿਨੀ ਕ੍ਰਿਸ਼ਨਾ ਮੂਰਤੀ ਦਾ ਦੱਖਣੀ ਨ੍ਰਿਤ ਸੀ । ਮਰਿਆਦਾ ਅਧੀਨ ਆਪ ਇਸਤਰੀਆਂ ਦਾ ਨ੍ਰਿਤ ਨਹੀਂ ਵੇਖਦੇ ।

### ਤਮੰਨਾ

ਵਾਪਸੀ ਲਈ ਟੈਕਸੀ ਦੀ ਉਡੀਕ ਕਰਨ ਸਮੇਂ ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਚਰਾਂ ਪਸਿੱਤੇ ਲੈ ਗਏ ਅਤੇ ਮੈਨੂੰ ਵੀ ਆਵਾਜ਼ ਮਾਰ ਲਈ । ਕੋਲ ਗਿਆ ਸਤਿਗੁਰਾਂ ਫ਼ਰਮਾਇਆ : ਪਿਛਲੇ ਦਿਨੀਂ ਇਹ ਮਕਾਨ ਕਰਾਏ ਆਦਿ ਦੀ ਮੁਸ਼ਕਲ ਦੱਸ ਰਹੇ ਸਨ ਤੇ ਮੈਂ ਸੋਚ ਰਿਹਾ ਹਾਂ ਕਿ ਇਹਨਾਂ ਦੀ ਕੋਈ ਐਸੀ ਮਦਦ ਕੀਤੀ ਜਾਏ ਕਿ ਇਹਨਾਂ ਦੀ ਮੈਥੋਂ ਨਿੱਤ ਨਿੱਤ ਮੰਗਣ ਦੀ ਲੋੜ ਮੁਕ ਜਾਵੇ ।

### ਛੋਟੀ ਜਿਹੀ ਮੰਗ

ਗੁਰਦੇਵ ਸਿੰਘ ਨੇ ਅਰਜ਼ ਕੀਤੀ : ਐਤਕਾਂ ਖਰਚ ਵਰਚ ਬਹੁਤ ਹੋ ਗਿਆ ਹੈ । ਏਥੇ ਵੀ ਬੜਾ ਖਰਚਾ ਹੋ ਰਿਹਾ ਹੈ । ਕੁਛ ਮਾਇਆ ਦੀ ਕਿਰਪਾ ਕਰੋ । ਸਤਿਗੁਰੂ ਜੀ ਨੇ ਆਪਣੇ ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਵਾ ਨੂੰ, ਜੋ ਪਾਸ ਹੀ ਖਲੋਤਾ ਸੀ, ਆਗਿਆ ਕੀਤੀ : ਇਹਨਾਂ ਨੂੰ ੧੦੦/- ਦੇ ਦਿਓ ।

"ਇਹ ਤਾਂ ਖਰਚ ਹੋ ਵੀ ਗਿਆ, ਦੀਨ ਦਿਆਲ !" ਹਰਭਜਨ ਸਿੰਘ ਨੇ ਆਖਿਆ ।

"ਚੰਗਾ ਫਿਰ ਦੋ ਸੌ ਰੁਪੈਆ ਦੇ ਦਿਓ ।" ਇਹ ਸੁਣ ਕੇ ਉਹ ਸੰਤੁਸ਼ਟ ਹੋਣ ਹੀ ਲਗੇ ਸਨ ਕਿ ਆਗਿਆ ਹੋਈ, "ਪੂਰਵਾ ਇਹਨਾਂ ਨੂੰ ੩੦੦/- ਦੇ ਦਿਓ ।"

### ਕਿਥੋਂ ਆਏ ?

ਏਥੇ ਹੀ ਖਲੋਤਿਆਂ, ਇਕ ਜੁਆਨ ਬੰਗਾਲੀ ਵੀਰਾਂ ਦਾ ਜੋੜਾ ਆ ਗਿਆ । ਇਕ ਨੇ ਸਿਗਰਟ ਸੁਲਗਾਈ ਹੋਈ ਸੀ । ਉਸ ਪੁੱਛਿਆ : ਆਪ ਕਿਥੋਂ ਆਏ ਹੋ ? ਤੇ ਸੰਗੀਤ ਨਾਲ ਕਿੰਨਾਂ ਕੁ ਲਗਾਉ ਹੈ ? ਗੁਰਦੇਵ ਸਿੰਘ ਨੇ ਉਸਨੂੰ ਸਿਗਰਟ ਸੁਟਣ ਲਈ ਕਹਿ ਕੇ ਸਤਿਗੁਰੂ ਜੀ ਦੀ ਮਹਾਨਤਾ ਤੇ ਕਲਾਕਾਰਤਾ ਤੋਂ ਜਾਣੂੰ ਕਰਵਾਇਆ । ਇਹ ਸਿਗਰਟ-ਬਾਜ਼ ਸਿਤਾਰਵਾਦਕ ਸੀ ।

### ਪਲੈਨਿੰਗ

ਹਰਭਜਨ-ਗੁਰਦੇਵ ਹੁਰਾਂ ਨੇ ਸਤਿਗੁਰੂ ਜੀ ਨਾਲ ਇਹ ਕਾਰਜ ਕਰਮ ਵੀ ਬਣਾਇਆ ਕਿ ਆਪਣੇ ਬੱਚਿਆਂ ਨੂੰ ਵੱਡੇ ਕਲਾਕਾਰਾਂ ਨੂੰ ਸੁਣਾਇਆ ਜਾਏ ਤਾਂਕਿ ਉਹਨਾਂ ਨੂੰ ਪਤਾ ਲਗੇ ਕਿ ਬੱਚਿਆਂ ਨੂੰ ਕਿਨ੍ਹਾਂ ਮੁਸ਼ਕਲਾਂ ਲੈ-ਤਾਰਾਂ ਦਾ ਗਿਆਨ ਕਰਵਾਇਆ ਗਿਆ ਹੈ । ਤੇ ਹੋਇਆ ਕਿ ੩੧-੧੨-੭੭ ਨੂੰ ਦਿਨੇ ੧੦ ਵਜੇ ਲੁੜੀਂਦੇ ਕਲਾਕਾਰਾਂ ਨੂੰ ਸੇਠੀ ਜੀ ਦੇ ਫਲੈਟ ਤੇ ਬੁਲਾਇਆ ਜਾਵੇ ।

ਸ਼ਾਮੀਂ ਜਦੋਂ ਨੈਨਾ ਪਾੜਾ ਵਲੋਂ ਪ੍ਰਸ਼ਾਦ ਛਕ ਕੇ ਸ੍ਰੀ ਸੇਠੀ ਫਲੈਟ ਤੇ ਪਹੁੰਚੇ ਤਾਂ ਸੇਠੀ ਦਾ ਵੱਡਾ ਲੜਕਾ ਸ: ਰਾਜਿੰਦਰ ਸਿੰਘ ਸਤਿਗੁਰੂ ਜੀ ਨੂੰ ਸਮੁਚੇ ਭਾਰਤ ਦੀ ਹਵਾਈ ਯਾਤਰਾ ਦਾ ਕੁਛ ਅੰਦਾਜ਼ ਦੇ ਰਿਹਾ ਸੀ ਜਿਸ ਨਾਲ ੩੫੦੦/- ਦੇ ਖਰਚ ਨਾਲ ਦਿੱਲਿਓਂ ਜੰਮੂ, ਚੰਡੀਗੜ੍ਹ, ਦਿੱਲੀ, ਕਲਕੱਤਾ, ਆਸਾਮ-ਕਲਕੱਤਾ-ਮਦਰਾਸ-ਕੋਇੰਬਟੂਰ ਤੇ

